

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 23 ਸਾਲ 2 ਨਵੰਬਰ 2011 (ਮਾਸਿਕ, ਪੰਜਾਬੀ)



## ਤੇਰੀ ਸਿੱਖੀ ਨੂੰ ਤੇਰਿਆਂ ਨੇ ਹੀ ਖਾ ਲਿਆ

ਬਾਬਾ ਨਾਨਕ ਤੂੰ ਘਰ ਘਰ ਅੰਦਰ
ਧਰਮਸਾਲ ਦਾ ਸੰਦੇਸ਼ ਦਿਤਾ ਸੀ
ਕਿਹਾ ਸੁਚੱਜੇ ਜੀਵਨ ਦਾ ਉਪਦੇਸ਼ ਦਿੱਤਾ ਸੀ
ਤੇਰੇ ਸਿੱਖਾਂ ਨੇ ਇਸ ਤੇ ਫੁੱਲ ਚੜ੍ਹਾ ਦਿੱਤੇ
ਥਾਂ ਥਾਂ ਗੁਰਦੁਆਰੇ ਬਣਾ ਦਿੱਤੇ
ਸੰਗਮਰ-ਮਰ ਲਗਵਾ ਦਿੱਤੇ
ਸੋਨੇ ਦੇ ਕਲਸ਼ ਬਣਵਾ ਦਿੱਤੇ
ਤੇ ਧਰਮ ਦੇ ਠੇਕੇਦਾਰਾਂ ਨੇ
ਰਾਖੀ ਲਈ ਸ਼ੈਤਾਨ ਬਿਠਾ ਦਿੱਤੇ
ਜੋ ਗੋਲਕਾਂ ਨੇ ਵੱਡੇ ਬਈਮਾਨ ਬਣਾ ਦਿਤੇ
ਫਿਰ ਵੀ ਤੇਰੀ ਸਿੱਖੀ ਦਾ ਹਾਲੋ ਬੇਹਾਲ ਹੋ ਗਿਆ
ਸਿੱਖ ਬਾਣੀ ਪੱਖੋਂ ਕੰਗਾਲ ਹੋ ਗਿਆ
ਇੱਕ ਗੁੰਝਲਦਾਰ ਸਵਾਲ ਹੋ ਗਿਆ
ਤੇਰੇ ਗੁਰਦੁਆਰਿਆਂ ਤੇ ਇਤਬਾਰ ਨਹੀਂ
ਡੇਰਿਆਂ ਤੇ ਜਾਂਦਾ ਏ
ਮੜ੍ਹੀ ਮਸਾਣੀ ਮਨਾਂਦਾ ਏ
ਸਰਾਧ ਕਰਾਂਦਾ ਏ
ਫੋਕੇ ਕਰਮ-ਕਾਂਡਾਂ ਦੇ
ਪਾਖੰਡ ਰਚਾਂਦਾ ਏ
ਤੇ ਤੇਰੀ ਸਿੱਖੀ ਅਮੀਰ ਦੀ ਥਾਂ ਗਰੀਬ ਹੋ ਗਈ
ਬਿਪਰਵਾਦੀ ਰੀਤਾਂ ਦੇ ਕਰੀਬ ਹੋ ਗਈ
ਬਦਨਸੀਬ ਹੁੰਦੀ ਜਾ ਰਹੀ ਏ
ਮਲੀਨ ਹੁੰਦੀ ਜਾ ਰਹੀ ਏ
ਹਾਲਾਤ ਸੰਗੀਨ ਹੁੰਦੀ ਜਾ ਰਹੀ ਏ
ਬਾਬਿਆਂ, ਪਾਖੰਡੀਆਂ, ਡੇਰੇਦਾਰਾਂ ਨੇ
ਇਸ ਨੂੰ ਘੇਰਾ ਪਾ ਲਿਆ ਏ
ਭੋਲੇ ਭਾਲੇ ਸਿੱਖਾਂ ਨੂੰ ਵਰਗਲਾ ਲਿਆ ਏ
ਸੱਚ ਤਾਂ ਇਹ ਹੈ ਬਾਬਾ ਨਾਨਕ
ਤੇਰੀ ਸਿਖੀ ਨੂੰ ਤੇਰਿਆਂ ਨੇ ਹੀ ਖਾ ਲਿਆ ਏ

ਪ੍ਰਿੰ. ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ:- ਸੰਪਾਦਕੀ

## ਜਰਾ ਸੋਚੋ....!

## ਅਸੀਂ 542 ਸਾਲਾਂ ਵਿੱਚ ਬਾਬਾ ਨਾਨਕ ਦੀਆਂ ਸਿਖਿਆਵਾਂ ਦੀ ਕਸਵੱਟੀ ਤੇ ਕਿੰਨੇ ਕੂ ਪੂਰੇ ਉਤਰੇ ਹਾਂ....?

*WITH BEST COMPLIMENTS FROM:* *0172-2609388, 93161-33498*

***PARAMJIT MEHTPURI (CONSULTANT)***

## *(LIC OF INDIA)*

# LIC'S KOMAL JEEVAN

FOR BRIGHT FUTURE OF YOUR CHILD. A MONEY BACK POLICY FOR CHILDREN WITH GUARANTEED ADDITION.

| | |
|---|---|
| MINIMUM AGE AT ENTRY | - 0 YEAR (LBD) |
| MAXIMUM AGE AT ENTRY | - 10 YEARS |
| MATURITY AGE | - 26 YEARS |
| MINIMUM PREMIUM PAYING TERM | - 8 YEARS |
| MAXIMUM PREMIUM PAYING TERM | - 18 YEARS |

## *MONEY BACK*

| AGE | 18 | 20 | 22 | 24 | 26 |
|---|---|---|---|---|---|
| % | 20% | 20% | 30% 3 | 0% | GUARANTEED ADDITION, + LOYALTY ADDITION |

## *UNIQUE FEATURES:-*

1. MONEY BACK POLICY (ONLY FOR CHILDREN)
2. THE PAYMENT OF PREMIUM CEASES AT THE COMPLETIONOF 17 YEARS OF AGE.
3. IDEAL GIFT FOR YOUR CHILD
4. FATHER CAN PROPOSE. MOTHER ALSO CAN PROPOSE. IF SHE HAS HER OWN INCOME.
5. PREMIUM WAIVER BENEFIT IS AVAILABLE.
6. RISK COVERAGE AFTER COMPLETION OF 7 YEARS.

ੴ ਸਤਿਗੁਰ ਪ੍ਰਸਾਦਿ ॥



# ਭਾਈ ਦਿੱਤ ਸਿੰਘ ਪੱਤ੍ਰਿਕਾ


*ਮੁੱਖ ਸੁਪ੍ਰਸਤ: ਸ. ਮਹਿੰਦਰ ਸਿੰਘ ਗਿੱਲ*

(ਮਾਸਿਕ, ਪੰਜਾਬੀ)

ਸਾਲ:2 ਨਵੰਬਰ:2011 ਅੰਕ 23




## ਤਤਕਰਾ



***ਮਾਇਆ ਭੇਜਣ ਲਈ ਪਤਾ:-***

*ਸੰਪਾਦਕ , ਨਸੀਬ ਸਿੰਘ ਸੇਵਕ,*
*A/C : 65077080586,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*



*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

ਇੱਕ ਕਾਪੀ 20/-

website:- www.bhaiditsinghpatrika.com


ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163, 9465216530
E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਜਰਾ ਸੋਚੋ..........!

# ਅਸੀਂ 542 ਸਾਲਾਂ ਵਿੱਚ ਬਾਬਾ ਨਾਨਕ ਦੀਆਂ ਸਿਖਿਆਵਾਂ ਦੀ ਕਸਵੱਟੀ ਤੇ ਕਿੰਨੇ ਕੁ ਪੂਰੇ ਉਤਰੇ ਹਾਂ....?

ਪ੍ਰਿੰ. ਨਸੀਬ ਸਿੰਘ ਸੇਵਕ

*ਸੰਪਾਦਕੀ*

ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਉਪਰੰਤ 542 ਸਾਲ ਪਹਿਲਾਂ ਉਹਨਾਂ ਦੀ ਸਿਖਿਆਵਾਂ ਨਾਲ ਜੁੜਨ ਵਾਲੇ ਆਮ ਲੋਕਾਂ ਨੂੰ ਸਿੱਖ ਵਜੋਂ ਮਾਨਤਾ ਮਿਲੀ ਸੀ ਤੇ 1699 ਦੀ ਵਿਸਾਖੀ ਵਾਲੇ ਦਿਨ ਦਸਵੇਂ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜਕੇ, ਇੱਕ ਨਵੀਂ ਤੇ ਅਨੋਖੀ ਦਿੱਖ ਪ੍ਰਦਾਨ ਕੀਤੀ ਸੀ। ਦੁਨੀਆਂ ਦੇ ਇਤਹਾਸ ਵਿੱਚ ਇਹ ਇੱਕ ਬਹੁਤ ਵੱਡਾ ਇਨਕਲਾਬ ਸੀ, ਜਿਸ ਨੇ ਪੂਰੀ ਦੁਨੀਆਂ ਤੋਂ ਵੱਖਰੀ, ਇੱਕ ਨਵੇਕਲੀ ਦਿੱਖ ਨੂੰ ਜਨਮ ਦਿੱਤਾ ਸੀ। 1469 ਤੋਂ 1699 ਦੇ ਸਫਰ ਦੌਰਾਨ ਗੁਰੂ ਸਾਹਿਬਾਨਾਂ ਨੇ ਅਨੇਕਾਂ ਜੁਲਮਾਂ ਦਾ ਟਾਕਰਾ ਕੀਤਾ, ਇਥੋਂ ਤੱਕ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ਼ਹਾਦਤ ਦੇ ਜਾਮ ਪੀ ਕੇ ਕੌਮ ਵਿੱਚ ਨਵੀਂ ਰੂਹ ਪਾਈ ਸੀ। ਇਸ ਤੋਂ ਇਲਾਵਾ ਬਹੁਤ ਸਾਰੇ ਗੁਰੂ ਦੇ ਸਿੱਖਾਂ ਨੇ ਸ਼ਹਾਦਤਾਂ ਦਿਤੀਆਂ ਤੇ ਸਿੱਖੀ ਨੂੰ ਕਾਇਮ ਰੱਖਿਆ। ਅਨੰਦਪੁਰ ਸਾਹਿਬ ਦਾ ਕਿਲਾ ਛੱਡਣ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਰਿਵਾਰ ਦੋ ਹਿਸਿਆਂ ਵਿੱਚ ਵੰਡਿਆ ਗਿਆ ਤੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਹੁਰਾਂ ਨੇ ਚਮਕੌਰ ਦੀ ਗੜ੍ਹੀ ਵਿੱਚ ਲੱਖਾਂ ਮੁਗਲਾਂ ਨਾਲ ਲੜਦੇ ਹੋਏ ਸੂਰਮਿਆਂ ਵਾਲੀ ਸ਼ਹਾਦਤ ਪ੍ਰਾਪਤ ਕੀਤੀ ਤੇ ਛੋਟੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ, 9 ਸਾਲ ਤੇ 7 ਸਾਲ ਦੇ ਨੰਨ੍ਹੇ-ਮੁੰਨੇ ਬੱਚਿਆਂ ਨੇ ਆਪਣੇ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੂੰ ਮਨ ਵਿੱਚ ਰੱਖ ਕੇ 'ਬਾਬਾਣੀਆਂ ਕਹਾਣੀਆਂ ਪੁੱਤ-ਸਪੁੱਤ ਕਰੇਨਿ' ਵਾਲੀ ਧਾਰਨਾਂ ਨੂੰ ਸੱਚ ਕਰ ਵਿਖਾਇਆ।

1708 ਵਿੱਚ ਗੁਰੂ ਗੋਬਿੰਦ ਸਾਹਿਬ ਜੀ ਨੇ ਸਿੱਖ ਕੌਮ ਨੂੰ "ਸਭ ਸਿਖਣ ਕੋ ਹੁਕਮ ਹੈ, ਗੁਰੂ ਮਾਨਿਉ ਗ੍ਰੰਥ" ਦਾ ਹੁਕਮਨਾਮਾ ਜਾਰੀ ਕਰਕੇ, ਦੇਹ ਧਾਰੀ ਗੁਰੂ ਦੀ ਪ੍ਰਥਾ ਨੂੰ ਖਤਮ ਕਰ ਦਿੱਤਾ ਸੀ। ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਵੱਲ ਤੋਰ ਕੇ ਮੁਗਲਾਂ ਤੋਂ ਬਦਲਾ ਲੈਣ ਲਈ ਭੇਜਿਆ ਜਿਸ ਨੇ ਗੁਰੂ ਜੀ ਦੇ ਹੁਕਮਨਾਮੇ ਤੇ ਫੁੱਲ ਚੜਾਉਂਦਿਆਂ ਪੰਜਾਬ ਵਿੱਚ ਸਿੱਖ ਰਾਜ ਸਥਾਪਤ ਕਰ ਦਿਤਾ। ਇਸ ਨੂੰ ਸਿੱਖ ਰਾਜ ਦੀ ਆਰੰਭਤਾ ਕਿਹਾ ਜਾਂਦਾ ਹੈ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਵੀ, ਜੋ ਇਸ ਤੋਂ ਬਾਅਦ ਸ਼ੁਰੂ ਹੋਇਆ ਸਿੱਖ ਰਾਜ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਬਿਨ੍ਹਾਂ ਸ਼ੱਕ ਇਸ ਰਾਜ ਦੌਰਾਨ ਸਿੱਖਾਂ ਦੀ ਗਿਣਤੀ ਵਧੀ, ਭਾਵੇਂ ਕਿ ਬਹੁਤੇ ਅਹੁਦਿਆਂ ਖਾਤਰ ਸਿੱਖ ਬਣੇ ਸਨ ਪਰ 1839 ਵਿੱਚ ਜਿਓਂ ਹੀ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋਈ, ਧੜਾ-ਧੜ ਵਫ਼ਾਦਾਰੀਆਂ, ਗ਼ਦਾਰੀਆਂ ਵਿੱਚ ਬਦਲ ਗਈਆਂ। ਨਤੀਜੇ ਵਜੋਂ 1861 ਦੀ ਮਰਦਮ ਸੁਮਾਰੀ ਵਿੱਚ ਇਕ ਕਰੋੜ ਸਿੱਖਾਂ ਦੀ ਗਣਤੀ 18 ਲੱਖ 70 ਹਜਾਰ ਰਹਿ ਗਈ ਸੀ। ਉਸ ਸਮੇਂ ਵਿਦਵਾਨਾਂ ਲਈ ਇਹ ਇੱਕ ਚੁਣੌਤੀ ਸੀ।

ਸੋ ਪਹਿਲਾਂ 1873 ਵਿੱਚ ਸਿੰਘ ਸਭਾ ਅੰਮ੍ਰਿਤਸਰ ਬਣੀ ਜਿਸ ਦੇ ਮੁੱਖੀ ਨੇ ਛੇਤੀ ਹੀ ਇਸ ਦੀ ਮਹੱਤਤਾ ਨੂੰ ਖੋਰਾ ਲਾਉਣਾ ਸ਼ੁਰੂ ਕਰ ਦਿੱਤਾ। ਜਿਸ ਦੇ ਫਲਸਰੂਪ ਪ੍ਰੋ. ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ ਆਦਿ ਵਿਦਵਾਨਾਂ ਦੁਆਰਾ 1879 ਵਿੱਚ ਸਿੰਘ ਸਭਾ ਲਾਹੌਰ ਹੋਂਦ ਵਿੱਚ ਆਈ ਜਿਸ ਨੇ ਸਿੱਖਾਂ ਤੇ ਸਿੱਖੀ ਲਈ ਅਜੇਹੇ ਵਡਮੁੱਲੇ ਕਾਰਜ ਕੀਤੇ ਜਿਸ ਨਾਲ ਸਿੱਖ ਕੌਮ ਮੁੜ ਜਾਗਰੁਕ ਹੋਈ ਤੇ ਆਪਣੀ ਨਵੇਕਲੀ ਹੋਂਦ ਕਾਇਮ ਕਰਨ ਲਈ ਵਚਨਵੱਧ ਹੋਈ। ਬਿਨ੍ਹਾਂ ਸ਼ੱਕ ਸਿੰਘ ਸਭਾ ਲਾਹੌਰ ਨੇ ਸਿੱਖੀ ਨੂੰ ਪ੍ਰਫੁਲਤ ਕਰਨ ਵਿੱਚ ਜ਼ਿਕਰਯੋਗ ਕਾਰਜ ਕੀਤੇ ਸਨ, ਪਰ ਨਾਲ ਦੀ ਨਾਲ ਇਸ ਵਿੱਚ ਕੋਈ ਅੱਤਕਥਨੀ

ਨਹੀਂ ਕਿ ਇਹਨਾਂ 50-60 ਸਾਲਾਂ ਵਿੱਚ ਸਿੱਖ ਕੌਮ ਨੂੰ ਬਹੁਤ ਸਾਰੀਆਂ ਚਣੌਤੀਆਂ ਸਾ ਸਾਹਮਣਾ ਕਰਨਾ ਪਿਆ ਜਿਵੇਂ ਡੇਰਾਵਾਦ, ਬਾਬਾਵਾਦ, ਗੁਰੂ-ਡੰਮ, ਵਹਿਮਾਂ ਭਰਮਾਂ, ਫੋਕੇ ਕਰਮ ਕਾਂਡ ਆਦਿ। ਗੁਰੂ-ਡੰਮ ਦੀ ਇੱਕ ਖਾਸ ਉਦਾਹਰਣ ਇਤਿਹਾਸ ਦੇ ਪੰਨਿਆਂ 'ਤੇ ਉਕਰੀ ਹੋਈ ਹੈ, ਕਿ ਬਾਬਾ ਖੇਮ ਸਿੰਘ ਬੇਦੀ ਜੋ ਕਿ ਸਿੰਘ ਸਭਾ ਅੰਮ੍ਰਿਤਸਰ ਦੇ ਮੋਢੀਆਂ ਵਿੱਚੋਂ ਸਨ, ਸ੍ਰੀ ਦਰਬਾਰ ਸਾਹਿਬ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਗਾ ਕੇ ਬੈਠਿਆ ਕਰਦੇ ਸਨ। ਪ੍ਰੋ. ਗੁਰਮੁੱਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ ਨੇ ਇਸ ਦੀ ਡੱਟ ਕੇ ਵਿਰੋਧਤਾ ਕੀਤੀ 'ਤੇ ਆਖਰ ਉਹਨਾਂ ਨੂੰ ਬਾਬਾ ਬੇਦੀ ਦੇ ਹੇਠੋਂ ਗਦੈਲਾ ਖਿੱਚ ਕੇ ਬਾਹਰ ਸੁਟਣਾ ਪਿਆ ਤੇ ਦੋਨਾਂ ਵਿਦਵਾਨਾਂ ਨੂੰ ਇਸ ਦਾ ਖਮਿਆਜਾ ਵੀ ਭੁਗਤਣਾ ਪਿਆ।

ਗਿਆਨੀ ਦਿੱਤ ਸਿੰਘ ਸਮੇਤ ਕਈ ਹੋਰ ਮੁੱਖੀ ਵਿਦਵਾਨ ਭਾਵੇਂ 1901 ਤੱਕ ਇਸ ਦੁਨੀਆਂ ਨੂੰ ਅਲਵਿਦਾ ਕਹਿ ਗਏ ਸਨ। ਪਰ ਸਿੰਘ ਸਭਾ ਤੇ ਖਾਲਸਾ ਦੀਵਾਨ (ਜੋ ਕਿ ਸਿੰਘ ਸਭਾ ਲਾਹੌਰ ਤੇ ਸਿੰਘ ਸਭਾ ਅੰਮ੍ਰਿਤਸਰ ਦਾ ਰਲੇਵਾਂ ਸੀ) ਕਾਫੀ ਦੇਰ ਤੱਕ ਸਰਗਰਮੀਆਂ ਵਿੱਚ ਰਹੇ ਤੇ ਸਿੱਖ ਕੌਮ ਲਈ ਵਿਸ਼ੇਸ਼ ਕਾਰਜ ਕੀਤੇ। ਪੰਜਾਬੀ ਸੂਬਾ ਬਣਨ ਤੱਕ ਲਗਭੱਗ ਸਿੱਖ ਕੌਮ ਠੀਕ-ਠਾਕ ਰਹੀ ਪ੍ਰੰਤੂ ਇਸ ਤੋਂ ਬਾਅਦ ਦਾ ਦੌਰ ਸਿੱਖੀ ਲਈ ਅਤਿ ਘਾਤਕ ਰਿਹਾ ਤੇ ਅੱਜ ਤੱਕ ਜਾਰੀ ਹੈ।

ਭਾਵੇਂ ਮੁੱਢ-ਕਦੀਮ ਤੋਂ ਹੀ ਸਿੱਖੀ ਤੇ ਹਮਲੇ ਹੁੰਦੇ ਆ ਰਹੇ ਹਨ ਪਰ ਪਿਛਲੇ 60 ਕੁ ਸਾਲਾਂ ਤੋਂ ਬਹੁਤ ਸੋਚੀ ਸਮਝੀ ਯੋਜਨਾ ਅਨੁਸਾਰ ਸਿੱਖੀ ਵਿਰੋਧੀ ਕਾਰਵਾਈਆਂ ਹੁੰਦੀਆਂ ਆ ਰਹੀਆਂ ਹਨ। ਡੇਰਾਵਾਦ ਤੇ ਬਾਬਾਵਾਦ ਨੇ ਹੌਲੀ-ਹੌਲੀ ਪੈਰ ਪਸਾਰਨੇ ਸ਼ੁਰੂ ਕੀਤੇ ਤੇ ਨਤੀਜੇ ਵਜੋਂ ਅੱਜ ਪਿੰਡ-ਪਿੰਡ ਡੇਰੇ ਤੇ ਬਾਬਿਆਂ ਦੀ ਭਰਮਾਰ ਹੋ ਗਈ ਹੈ। ਗਰੀਬ, ਅਨਪੜ੍ਹ ਤੇ ਪੜ੍ਹੇ ਲਿਖੇ ਲੋਕਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੁੱਖ ਮੋੜ ਕੇ ਡੇਰੇਦਾਰ, ਬਾਬਿਆਂ ਦੇ ਲੜ ਫੜ੍ਹ ਲਏ ਹਨ। ਰਾਧਾ ਸੁਆਮੀ, ਨਿਰੰਕਾਰੀ, ਸੱਚਾ-ਸੌਦਾ ਆਦਿ ਸੰਪਰਦਾਵਾਂ ਨੇ ਸਿੱਖੀ ਨੂੰ ਬਹੁਤ ਜਿਆਦਾ ਖੋਰਾ ਲਾਇਆ ਹੈ ਇਹਨਾਂ ਚ਼ੀ ਨਫਰੀ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਹੈ। ਕਈ ਸਾਬਤ ਸੂਰਤ ਗੁਰੂ ਦੇ ਸਿੱਖ ਵੀ ਇਹਨਾਂ ਦੀ ਲਪੇਟ ਵਿੱਚ ਆ ਚੁੱਕੇ ਹਨ, ਇਸੇ ਤਰ੍ਹਾਂ ਹੋਰ ਅਨੇਕਾਂ ਚੇਲਿਆਂ, ਪਾਖੰਡੀ ਸਾਧਾਂ ਆਦਿ ਨੇ ਵੀ ਆਪਣੀਆਂ ਮੋਮੋਠਗਣੀਆਂ ਚਾਲਾਂ ਰਾਹੀਂ ਬਹੁਤੇ ਸਿੱਖਾਂ ਨੂੰ ਆਪਣੇ ਜਾਲ ਵਿੱਚ ਫਸਾਇਆ ਹੋਇਆ ਹੈ। ਸਮੁੱਚੀ ਸਮਿਖਿਆ ਤੋਂ ਇਸ ਨਤੀਜੇ ਤੇ ਪੁੱਜਦੇ ਹਾਂ ਕਿ ਸਿੱਖੀ ਨੂੰ ਖਤਮ ਕਰਨ ਲਈ ਚਾਰੇ ਪਾਸਿਓਂ ਕੋਸ਼ਿਸ਼ਾਂ ਹੁੰਦੀਆਂ ਆ ਰਹੀਆਂ ਹਨ। ਸਾਰਾ ਦੋਸ਼ ਹਮਲਾਵਰਾਂ ਤੇ ਹੀ ਨਹੀਂ ਲਾਇਆ ਜਾ ਸਕਦਾ। ਸਿੱਖੀ ਦੇ ਅਲੰਬਰਦਾਰਾਂ 'ਤੇ ਸਿੱਖਾਂ ਦਾ ਦੋਸ਼ ਵੀ ਘੱਟ ਨਹੀਂ। ਸਭ ਤੋਂ ਵੱਡਾ ਦੋਸ਼ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਦੀ ਇੰਨ-ਬਿੰਨ ਪਾਲਣਾ ਨਾ ਕਰਨੀ ਜਿਸ ਰਾਹੀਂ ਉਹਨਾਂ ਨੇ ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਕੋ-ਇਕ ਸ਼ਬਦ ਗੁਰੂ ਮੰਨਣ ਦਾ ਸੰਦੇਸ਼ ਦਿਤਾ ਸੀ। ਗੰਭੀਰਤਾ ਨਾਲ ਸੋਚਣ ਵਾਲੀ ਗੱਲ ਇਹ ਹੈ ਕਿ ਸਿੱਖ ਕੌਮ ਹੀ ਕਿਉਂ ਸਹੀ ਰਾਹ ਤੋਂ ਭਟਕ ਕੇ-ਕੁਰਾਹੇ ਪਈ ਹੋਈ ਹੈ? ਲਗਭਗ ਦੁਨੀਆਂ ਦਾ ਹਰ ਧਰਮ ਆਪਣੇ ਆਪ ਵਿੱਚ ਪਰਪੱਕ ਹੁੰਦਾ ਹੈ। ਇਹਨਾਂ ਧਰਮਾਂ ਦੇ ਲੋਕ ਸ਼ਾਇਦ ਹੀ ਸਿੱਖਾਂ ਦੀ ਤਰ੍ਹਾਂ ਭਟਕਦੇ ਹੋਣ, ਜਦ ਕਿ ਸਿੱਖਾਂ ਦੀ ਪਹਿਚਾਣ ਦੁਨੀਆਂ ਭਰ ਵਿੱਚ ਬਹੁਤ ਮਾਣਮੱਤੀ, ਨਵੇਕਲੀ ਤੇ ਸ਼ਾਨਾਮੱਤੀ ਹੈ, ਫਿਰ ਪਤਾ ਨਹੀਂ ਕਿਉਂ ਇਹ ਆਪਣੀ ਪਹਿਚਾਣ ਨੂੰ ਕਾਇਮ ਨਹੀਂ ਰੱਖ ਰਹੇ? ਕਿਉਂ ਨਹੀਂ ਆਪਣੇ ਸਦੀਵੀ ਤੇ ਜੁਗੋ-ਜੁਗ ਅਟੱਲ ਗੁਰੂ ਤੇ ਪੂਰਨ ਭਰੋਸਾ ਕਰ ਰਹੇ? ਕਿਉਂ ਨਹੀਂ ਦੂਜੇ ਧਰਮਾਂ ਵੱਲ ਵੇਖ ਕੇ ਆਪਣੇ ਧਰਮ ਨੂੰ ਹੋਰ ਜਿਆਦਾ ਮਾਣ-ਮੱਤਾ ਬਣਾਉਣ ਲਈ ਹੰਭਲੇ ਮਾਰਦੇ? ਕਿਉਂ ਨਹੀਂ ਇਹ ਸਦੀਆਂ ਪੁਰਾਣੇ, ਘਸੇ-ਪਿਟੇ ਬਿਪਰਵਾਦੀ ਰਸਮੋਂ ਰਿਵਾਜ਼ਾ ਦਾ ਖਹਿੜਾ ਛੱਡਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਤੇ ਚੱਲਣ ਦਾ ਯਤਨ ਕਰਦੇ? ਕਿਉਂ ਉਹ ਪਾਖੰਡੀਆਂ, ਦੇਹਧਾਰੀ, ਬਾਬਿਆਂ, ਡੇਰੇਦਾਰਾਂ ਤੋਂ ਮੁਕਤੀ ਪ੍ਰਾਪਤ ਕਰਨ ਦੀ ਕੋਸ਼ਿਸ਼ ਨਹੀਂ ਕਰਦੇ?

ਉਪਰੋਕਤ ਵਿਆਖਿਆ ਦੀ ਪੁਣ-ਛਾਣ ਕੀਤਿਆਂ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਕੌਮ ਨੇ 542 ਸਾਲ ਤੱਕ ਸਾਡੇ ਗੁਰੂਆਂ ਵਲੋਂ ਪੇਸ਼ ਕੀਤੀ ਕੱਸਵੱਟੀ ਤੇ ਪੂਰਾ ਉਤਰਨ ਦੀ ਕੋਸ਼ਿਸ਼ ਨਹੀਂ ਕੀਤੀ, ਭਾਵ ਇਹ ਕਿ ਉਹ ਇਹਨਾਂ 5 ਸਦੀਆਂ ਵਿੱਚ ਫੈਸਲਾ ਹੀ ਨਹੀਂ ਕਰ ਸਕੇ ਕਿ ਉਹਨਾਂ ਨੇ ਬਾਬੇ ਨਾਨਕ ਦੇ ਪੱਕੇ ਸਿੱਖ ਬਣਨਾ ਹੈ ਜਾਂ ਦਰ-ਦਰ ਭਟਕਦੇ ਰਹਿਣਾ ਹੈ। ਇਸ ਸਭ ਕੁਝ ਵਾਪਰਨ ਦਾ ਵੱਡਾ ਕਾਰਨ ਸਿੱਖੀ ਪ੍ਰਚਾਰ ਦੀ ਘਾਟ ਕਹੀ ਜਾ ਸਕਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਸੰਸਥਾਵਾਂ ਨੂੰ ਇਸ ਘਾਟ ਨੂੰ ਪੂਰਾ ਕਰਨ ਲਈ ਸਿਰ-ਤੋੜ ਯਤਨ ਕਰਨੇ ਪੈਣਗੇ।

*9465216530*

# ਪ੍ਰੋ:ਜਸਵੰਤ ਸਿੰਘ 'ਕੈਲਵੀ' ਦੇ "ਵਿਅੰਗ ਵਿਨੋਦੀ ਚੌਕੇ"- ਇੱਕ ਸਮਿਖਿਆ

ਪ੍ਰਿੰ. ਨਸੀਬ ਸਿੰਘ ਸੇਵਕ

ਪ੍ਰੋ:ਜਸਵੰਤ ਸਿੰਘ 'ਕੈਲਵੀ' 'ਹਰਫਨਮੌਲਾ' ਸ਼ਾਇਰ ਹੈ, ਜਿਸ ਨੇ ਸਮਾਜਿਕ, ਸਭਿਆਚਾਰਕ, ਆਰਥਿਕ, ਰਾਜਨੀਤਕ ਤੇ ਧਾਰਮਿਕ ਵਿਸ਼ਿਆਂ ਦੇ ਨਾਲ ਮਨੁੱਖੀ ਜ਼ਿੰਦਗੀ ਦੀ ਹੇਠਲੀ ਤਹਿ ਤੱਕ ਆਪਣੀ ਕਲਮ ਪੁੱਜਦੀ ਕੀਤੀ ਹੈ। ਉਹ ਬਹੁਤ ਹੀ ਸੁਲਝਿਆ ਹੋਇਆ ਤੇ ਹਰ ਦਿਸ਼ਾ ਪ੍ਰਤੀ ਚੌਕੰਨਾ ਹੈ। ਉਹ ਮਨੁਖੀ ਜ਼ਿੰਦਗੀ ਦੀ ਨਿੱਕੀ ਤੋਂ ਨਿੱਕੀ ਪੀੜਾ ਤੋਂ ਜਾਣੂ ਹੈ, ਸਮਾਜ, ਧਰਮ ਤੇ ਸਰਕਾਰਾਂ ਵਿੱਚ ਹੋ ਰਹੇ ਹਰ ਤਰ੍ਹਾਂ ਦੇ ਗਲਤ ਕੰਮਾਂ ਪ੍ਰਤੀ ਉਹ ਪੂਰੀ ਤਰ੍ਹਾਂ ਸੁਚੇਤ ਹੈ। ਲੱਗਦੈ ਜਿਵੇਂ ਉਸ ਨੇ ਆਪਣੀ ਕਲਮ ਦੀ ਨੋਕ 'ਤੇ ਜਿਸ ਦਰਦ ਤੇ ਪੀੜਾ ਨੂੰ ਪਰਖਿਆ ਹੈ ਉਹ, ਉਸਨੇ ਖੁਦ ਹੰਢਾਇਆ ਹੋਵੇ। ਸਮਾਜਿਕ, ਸਭਿਆਚਾਰਕ, ਧਾਰਮਿਕ, ਰਾਜਨੀਤਕ ਤੇ ਆਰਥਿਕ ਖੇਤਰ ਵਿੱਚ ਦਿਨ ਪ੍ਰਤੀ ਦਿਨ ਡਿਗ ਰਹੀਆਂ, ਕਦਰਾਂ ਕੀਮਤਾਂ ਪ੍ਰਤੀ ਉਹ ਬੇਹੱਦ ਫਿਕਰਮੰਦ ਹੈ। "ਵਿਅੰਗ ਵਿਨੋਦੀ ਚੌਕੇ" ਪੁਸਤੱਕ ਤੋਂ ਪਹਿਲਾਂ ਉਹ ਲੱਗਭੱਗ 19 ਪੁਸਤਕਾਂ ਜਿਨ੍ਹਾਂ ਵਿੱਚ ਬਾਲ ਸਾਹਿਤ, ਕਾਵਿ ਸੰਗ੍ਰਿਹ, ਗਜ਼ਲ ਸੰਗ੍ਰਿਹ, ਗੀਤ ਸੰਗ੍ਰਿਹ, ਹਾਸ ਵਿਅੰਗ ਤੇ ਕੁੱਝ ਪੁਸਤਕਾਂ ਸੰਪਾਦਤ ਕਰ ਚੁਕਾ ਹੈ। ਪ੍ਰੋ: ਸਾਹਿਬ ਕੋਲ ਜ਼ਿੰਦਗੀ ਭਰ ਦਾ ਤਜ਼ਰਬਾ ਤੇ ਵਡੇਰਾ ਅਨੁਭਵ ਹੈ। ਵਿਦਿਆਰਥੀ ਜੀਵਨ ਤੋਂ ਹੀ ਕਰੜੀ ਮਿਹਨਤ ਕਰਨ ਵਾਲਾ ਇਹ ਸਿਰੜੀ ਸੋਚ ਦਾ ਮਾਲਕ, ਦ੍ਰਿੜ ਇਰਾਦੇ ਨਾਲ ਅਧਿਆਪਕ ਕਿੱਤੇ ਨਾਲ ਜੁੜਕੇ ਆਪਣੀ ਮਿਹਨਤ ਤੇ ਨੇਕ ਨੀਤੀ ਦੇ ਬੱਲ-ਬੁਤੇ ਵੱਖ-ਵੱਖ ਅਹੁਦਿਆਂ ਤੇ ਸਫਲਤਾ ਪੂਰਵਕ ਕੰਮ ਕਰਦਾ ਹੋਇਆ ਜ਼ਿਲਾ ਸਿੱਖਿਆ ਅਧਿਕਾਰੀ ਦੀ ਵੱਡੀ ਜ਼ਿੰਮੇਵਾਰੀ ਤੋਂ ਸੇਵਾ ਮੁਕਤ ਹੋਇਆ। ਪੰਜਾਬੀ ਸਾਹਿਤ ਤੇ ਪੰਜਾਬੀ ਸਾਹਿਤਕ ਸੱਥਾਂ ਨਾਲ ਉਹ ਭਰ ਜੁਆਨੀ ਤੋਂ ਹੀ ਜੁੜਿਆ ਹੋਇਆ ਹੈ। ਇਸ ਲੰਮੇਰੇ ਸਫਰ ਵਿੱਚ ਬੇਅੰਤ ਖੱਟੇ-ਮਿੱਠੇ ਅਨੁਭਵ ਹੋਏ ਹੋਣਗੇ ਜੋ ਉਹਨਾਂ ਦੀਆਂ ਰਚਨਾਵਾਂ ਵਿਚੋਂ ਝਲਕਦੇ ਹਨ। "ਵਿਅੰਗ ਵਿਨੋਦੀ ਚੌਕੇ" ਜ਼ਿੰਦਗੀ ਦੇ ਇਸ ਵਡੇਰੇ ਅਨੁਭਵ ਦਾ ਹੀ ਇਕ ਮੀਲ ਪੱਥਰ ਹੈ।

ਇਹ ਕਾਵਿ ਵਿਅੰਗ ਜਿਸ ਨੂੰ ਚੌਕਿਆਂ ਦੇ ਨਾਂ ਨਾਲ ਨਿਵਾਜਿਆ ਗਿਆ ਹੈ ਬਹੁ-ਵਿਸ਼ਿਆਂ ਦਾ ਮਿਲਗੋਭਾ ਹੈ। ਵੱਖ ਵੱਖ ਤਰ੍ਹਾਂ ਦੀ ਦਿਲ ਵਿੱਚ ਉੱਭਰੀ ਤੜਪ ਨੂੰ ਆਪਣੇ ਪਾਠਕਾਂ ਨਾਲ ਸ਼ਾਂਝੀ ਕਰਨ ਦੀ ਬਹੁਤ ਹੀ ਉਸਾਰੂ ਸੋਚ ਹੈ। ਇਕ ਨਿਧੜਕ ਯੋਧੇ ਦੀ ਤਰ੍ਹਾਂ ਕਲਮ ਵਾਹੁੰਦਿਆਂ, ਮਨ ਵਿੱਚ ਕਿਸੇ ਤਰ੍ਹਾਂ ਦਾ ਡਰ-ਭੈਅ ਉਪਜਣ ਨਹੀਂ ਦਿੱਤਾ। ਪੁਸਤੱਕ ਦੇ ਸ਼ੁਰੂ ਵਿੱਚ ਆਪਣੇ ਵੱਲੋਂ ਕੁੱਝ ਲੰਮਾ-ਚੌੜਾ ਲਿਖਣ ਦੀ ਬਜਾਏ ਕਾਵਿ ਰੂਪ ਵਿੱਚ ਹੀ ਤੱਤ-ਸਾਰ ਲਿਖ ਕੇ ਪਾਠਕਾਂ ਨੂੰ ਹਮੇਸ਼ਾ ਅਰੋਗ ਰਹਿਣ ਦੀ ਨੇਕ-ਸਲਾਹ ਦਿੱਤੀ ਹੈ।

*"ਵਿਅੰਗ ਵਿਨੋਦੀ ਟੋਟਕੇ, ਪੀਓ ਇਹਨਾਂ ਨੂੰ ਘੋਟਕੇ,*
*ਨੱਸਣ ਦੂਰ ਬਿਮਾਰੀਆਂ, ਕੈਲਵੀ ਖਾ ਖਾ ਚੋਟਕੇ"*

ਚਾਰ-ਚਾਰ ਲਾਇਨਾਂ ਦੇ 204 ਵਿਅੰਗ ਚੌਕੇ ਰੁਬਾਈ ਦੀ ਤਰਜ਼ 'ਤੇ ਪਰ ਕੁੱਝ ਹੱਟ ਕੇ ਬਹੁਤ ਹੀ ਸੂਝ-ਬੂਝ ਨਾਲ ਲਾ ਜਵਾਬ ਲਿਖੇ ਹਨ। ਤੁੱਕ-ਬੰਦੀ ਤੇ ਲੈਅ ਦਾ ਬਹੁਤ ਹੀ ਸੰਜੀਦਗੀ ਨਾਲ ਖਿਆਲ ਰੱਖਿਆ ਗਿਆ ਹੈ। ਆਪਣੇ ਦਿਲ ਵਿੱਚ ਉਪਜੀ ਹਰ ਪੀੜ ਨੂੰ ਕਾਵਿ ਵਿਅੰਗ ਵਿੱਚ ਕਹਿਣ ਦੀ ਸਮਰੱਥਾ ਉਸ ਪਾਸ ਵਾਧੂ ਹੈ। ਆਧੁਨਿਕ ਸਮੇਂ ਵਿੱਚ ਹਰ ਪੱਧਰ 'ਤੇ ਹਰ ਵਰਗ ਵਿੱਚ, ਹਰ ਵਿਸ਼ੇ 'ਤੇ ਭਾਵੇਂ ਉਹ ਧਾਰਮਿਕ ਹੋਵੇ, ਰਾਜਨੀਤਕ ਹੋਵੇ, ਸਭਿਆਚਾਰਕ ਹੋਵੇ, ਆਰਥਿਕ ਹੋਵੇ ਤੇ ਭਾਵੇਂ ਸਮਾਜਿਕ ਹੋਵੇ, ਅਜੇਹੇ ਵਿਅੰਗਮਈ ਢੰਗ ਨਾਲ ਕਟਾਖਸ਼ ਕੀਤਾ ਕਿ ਸਬੰਧਤ ਨੂੰ ਰਤਾ ਜਿੰਨੀ ਵੀ ਖਰਾਸ਼ ਨਹੀਂ ਆਉਣ ਦਿੱਤੀ ਤੇ ਆਪਣੀ ਗੱਲ ਵੀ ਬਹੁਤ ਹੀ ਜ਼ੋਰਦਾਰ ਅਵਾਜ਼ ਵਿੱਚ ਕਹਿਣ ਦਾ ਜੇਰਾ ਕੀਤਾ ਹੈ।

ਪਹਿਲੇ ਵਿਅੰਗ ਚੌਕੇ ਵਿੱਚ ਇਕ 'ਸਾਹਿਤਕਾਰ' ਦੀ ਦੁਰਦਸ਼ਾ ਬਾਰੇ ਉਸ ਨੇ ਇੱਕ ਮਾਂ ਦੇ ਮੂੰਹੋਂ ਅਖਵਾਇਆ ਹੈ:-

*"ਇਕੋ ਪੁੱਤ ਮੇਰਾ ਉਹ ਵੀ ਪੜ੍ਹ ਲਿਖਕੇ,*
*ਕੰਮ ਕਰੇ ਨਾ ਸਗੋਂ ਬੇਕਾਰ ਹੋਇਆ।*

*ਬੇਸ਼ਕ ਕਰਦਾ ਸਮਗਲਿੰਗ ਮੈਂ ਜਰ ਲੈਂਦੀ,*
*ਮੇਰੇ ਗਲ ਉਹ ਕੰਡਿਆਂ ਦਾ ਹਾਰ ਹੋਇਆ।*
*ਸਾਧ ਬਣਕੇ 'ਕੈਲਵੀ' ਵੀ ਘਰੋਂ ਜਾਂਦਾ,*
*ਹਾਇ ਨੀ! ਚੰਦਰਾ ਉਹ ਸਾਹਿਤਕਾਰ ਹੋਇਆ।"*

ਹਰ ਖੇਤਰ ਵਿੱਚ, ਹਰ ਪੱਧਰ ਤੇ ਹਰ ਤਰ੍ਹਾਂ ਦੀ ਬੁਰਾਈ ਨੂੰ ਇਸ ਕਾਵਿ ਵਿਅੰਗ ਵਿੱਚ ਦਰਜ਼ ਕੀਤਾ ਹੈ। ਖਾਸ ਕਰਕੇ ਭਰਿਸ਼ਟਾਚਾਰ ਜਿਸ ਦੀ ਗੱਲ ਘਰ-ਘਰ ਅੰਦਰ ਹੋ ਰਹੀ ਹੈ ਜੋ ਸਾਡੇ ਰੋਮ-ਰੋਮ ਵਿੱਚ ਵਸਿਆ ਹੋਇਆ ਹੈ ਬਾਰੇ ਸ਼ਾਇਰ ਨੇ ਲੱਗਭੱਗ ਹਰ ਚੋਕੇ ਵਿੱਚ ਚੋਕਾ-ਛਿਕਾ ਮਾਰਿਆ ਹੈ। ਜਿਵੇਂ:-

*"ਭਰਿਸ਼ਟਾਚਾਰ ਨੇ ਪੋਲਾ ਹੈ ਦੇਸ਼ ਕੀਤਾ,*
*ਢੋਰਾ ਕਰੇ ਪੋਲਾ ਜੀਕੂੰ ਛੋਲਿਆਂ ਨੂੰ।*
*ਜੀਹਦਾ ਦਾਅ ਲੱਗਦਾ ਲਾਈ ਜਾ ਰਿਹਾ ਏ,*
*ਛੱਡ ਸ਼ਰਮ ਹਯਾ ਤੇ ਉਹਲਿਆਂ ਨੂੰ"।*

*"ਰਿਸ਼ਵਤ ਖਾਂਦੇ ਨੇ ਖੰਡ ਦੇ ਕੜਾਹ ਵਾਂਗੂੰ,*
*ਭੋਰਾ ਖਾਂਦੇ ਨਹੀਂ ਸ਼ਰਮ ਮੱਕਾਰ ਲੀਡਰ"।*

*"ਭਰਿਸ਼ਟਾਚਾਰ ਦੇ ਸਾਰੇ ਰਿਕਾਰਡ ਤੋੜੇ,*
*ਦੇਵਾਂ ਮੈਂ ਵਧਾਈ ਸਰਕਾਰ ਤਾਈਂ।"*

ਲੀਡਰਾਂ ਦੇ ਘਟੀਆ ਕਿਰਦਾਰ, ਸਰਕਾਰਾਂ, ਜਿਸ ਨੂੰ ਨੇਤਾ ਲੋਕ ਹੀ ਚਲਾਉਂਦੇ ਨੇ ਉਹਨਾਂ 'ਤੇ ਵੀ ਬੜੇ ਢੁਕਵੇਂ ਵਿਅੰਗ ਕੀਤੇ ਹਨ:-

*"ਭ੍ਰਿਸ਼ਟਾਚਾਰ ਦੇ ਖੂਹ ਵਿੱਚ ਖੁਦ ਡਿਗੇ,*
*ਵੇਖੋ ਸਾਡੀ ਇਹ ਰਹਿਨੁਮਾਈ ਕਰਦੇ।*
*ਜਨਤਾ ਨਾਲ ਹੈ ਇਉਂ ਪਿਆਰ ਕਰਦੇ,*
*ਜਿਵੇਂ ਬੱਕਰੇ ਨਾਲ ਕਸਾਈ ਕਰਦੇ"।*

*"ਚੰਗੀ ਉਹ ਸਰਕਾਰ 'ਕੈਲਵੀ 'ਸੀ,*
*ਬੰਨ੍ਹ ਦੇਵੇ ਜੋ ਰਿਸ਼ਵਤ ਦੇ ਰੇਟ ਮੀਆਂ।"*

*"ਭੁੱਖ ਲੀਡਰੀ ਦੀ ਹਰ ਥਾਂ ਚਮਕਦੀ ਏ,*
*ਭਾਵੇਂ ਮੰਦਰ ਤੇ ਭਾਵੇਂ ਹੈ ਗੁਰਦੁਆਰਾ।*
*ਕੁਰਸੀ ਨੇਤਾ ਦੀ ਜਦੋਂ ਵੀ ਖਿਸਕਦੀ ਏ,*
*ਲਾਵੇ 'ਕੈਲਵੀ' ਉਦੋਂ ਉਹ ਗਰਮ ਨਾਅਰਾ"।*

*"ਤਿਥੇ ਹਰ ਸਰਕਾਰ ਦੇ ਦੰਦ ਹੁੰਦੇ,*
*ਉਹਦਾ 'ਕੈਲਵੀ 'ਕੋਈ ਵੀ ਰੂਪ ਹੋਵੇ।*

*"ਰਾਜਨੀਤੀ ਵਪਾਰ ਹੁਣ ਬਣ ਚੁੱਕੀ,*
*ਪੁਤਰ ਮੋਹ ਦਾ ਰੋਗ ਪ੍ਰਧਾਨ ਹੋਇਆ,*
*ਕੋਈ ਪੁਛੇ ਨਾ ਸੇਵਾ ਕੁਰਬਾਨੀਆਂ ਨੂੰ*
*ਚੋਰ ਚੌਧਰੀ ਗੁੰਡਾ ਪ੍ਰਧਾਨ ਹੋਇਆ"।*

ਵੱਧ ਰਹੇ ਗੁਰੂ-ਡੰਮ, ਡੇਰਾਵਾਦ 'ਤੇ ਮਿੱਠੇ-ਮਿੱਠੇ ਹਮਲੇ:-

*"ਸੰਤ ਨਹੀਂ ਜੋ ਰੰਨਾ ਨੂੰ ਤਾੜਦਾ ਏ,*
*ਸੰਤ ਉਹ ਜਿਸ ਰਿਦੇ ਭਗਵੰਤ ਹੋਵੇ"।*

*"ਬਹੂ-ਬੇਟੀ ਨੂੰ ਨਾਲ ਲੈ ਇੱਕ ਬੇਬੇ,*
*ਡੇਰੇ ਸਾਧ ਦੇ ਆਕੇ ਚਰਨ ਘੁੱਟੇ"।*

*"ਗੁਰੂ ਡੰਮ ਦਾ ਡਮਰੂ ਖੜਕਦਾ ਏ,*
*ਪੈਰ-ਪੈਰ ਤੇ ਉਸਰੇ ਵੇਖ ਡੇਰੇ"।*

ਕਿਰਤੀ,ਕਾਮਿਆਂ ਦਾ ਸ਼ੋਸ਼ਣ ਵੀ 'ਕੈਲਵੀ' ਦੀ ਕਲਮ ਰਾਹੀਂ ਵਿਅੰਗ ਰੂਪ ਵਿੱਚ ਪ੍ਰਗਟ ਹੋਇਆ ਹੈ:-

*"ਲਹੂ ਪੀਂਦੇ ਨੇ ਕਿਰਤੀ ਗਰੀਬ ਦਾ ਸਭ,*
*ਕੌਡੇ ਰਾਖ਼ਸ਼ ਨਿੱਤ ਖਾਂਦੇ ਨੇ ਮਾਸ ਤਲਕੇ"।*

ਇਸੇ ਤਰ੍ਹਾਂ ਹੋਰ ਨਿਕੇ-ਵੱਡੇ, ਅਨੇਕਾਂ ਬੁਰਾਈਆਂ ਤੇ ਵਿਸ਼ਿਆਂ ਤੇ ਵਿਅੰਗ ਕਸੇ ਗਏ ਹਨ।

ਜਿਵੇਂ ਮਹਿੰਗਾਈ:-

*"ਖਾਦਾਂ ਮਹਿੰਗੀਆਂ ਫਸਲਾਂ ਦੀ ਬੇਕਦਰੀ,*
*ਆਸਾਂ ਰੱਖ ਨਾ ਵੱਡੀਆਂ ਵੱਡੀਆਂ ਨੀ*
*ਬਾਕਾਂ ਤੈਨੂੰ ਨਹੀਂ ਜੁੜਨੀਆਂ ਬੰਤ ਕੌਰੇ*
*ਐਵੇਂ ਕੁਦਦੀ ਫਿਰੇ ਕਿਉਂ ਅੱਡੀਆਂ ਨੀ?*

ਪੰਜਾਬੀ ਮਾਂ ਬੋਲੀ, ਅਕ੍ਰਿਤਕਣ, ਨਰਕ-ਸੁਰਗ, ਸਰਕਾਰੀ ਖਜ਼ਾਨੇ ਦਾ ਹਾਲ, ਸਮੇਂ ਦੀ ਕਦਰ, ਖਾਸ ਇਲਾਕੇ ਦੀ ਰੀਤ, ਸੂਰਮਿਆਂ ਦੀ ਸਿਫਤ, ਵੋਟਰਾਂ ਨੂੰ ਭਰਮਾਉਣਾ, ਧਰਮ ਦੀਆਂ ਦੁਕਾਨਾਂ, ਸਵੈ

ਪ੍ਰਦੂਸ਼ਣ, ਮਿਲਾਵਟ, ਪੰਜਾਬੀ ਸੂਬੇ, ਰਿਸ਼ਤਿਆਂ ਦਾ ਘਾਣ, ਬੰਦੇ ਨੂੰ ਸਮਝਣਾ ਮੁਸ਼ਕਲ, ਮਿਡ-ਡੇ ਮੀਲ ਦੀ ਹਾਲਤ, ਨਿਜ਼ਾਮ ਬਦਲਣ ਦੀ ਲੋੜ, ਮੋਗੇ ਸ਼ਹਿਰ ਦੇ ਲੇਖਕ, ਕਿਰਤ ਕਰਨ ਸਬੰਧੀ, ਮੀਡੀਆ ਦੇ ਵਿਕਣ ਸਬੰਧੀ, ਹੱਦਾਂ ਦੇ ਮਸਲੇ, ਭਈਆ ਕਲਚਰ, ਵਿਹਲੜ ਤੇ ਕਿਰਤੀ, ਸਰਕਾਰੀ ਲਾਰੇ, ਲੁਟਣ ਦੇ ਵੱਖ ਵੱਖ ਤਰੀਕੇ, ਪਰਿਵਾਰ ਵਾਦ, ਬੇਸ਼ਰਮੀ, ਟੈਕਸ ਚੋਰੀ ਆਦਿ ਵਿਸ਼ਿਆਂ ਨੂੰ ਆਪਣੇ ਕਾਵਿ ਵਿਅੰਗ ਤੇ ਪਰਖਿਆ ਹੈ।

ਥੋੜੇ ਸ਼ਬਦਾ ਵਿੱਚ ਇਹ ਕਹਿ ਸਕਦੇ ਹਾਂ ਕਿ ਪ੍ਰੋ:ਸਾਹਿਬ ਨੇ ਹਰ ਨਿੱਕੇ-ਵੱਡੇ ਮਸਲੇ, ਬੁਰਾਈ ਦੇ ਵਿਸ਼ੇ ਨੂੰ ਉਜਾਗਰ ਕਰਨ ਲਈ ਕਾਵਿ ਵਿਅੰਗਕ ਰੂਪ ਵਰਤ ਕੇ ਆਪਣੀ ਸਮਾਜ ਪ੍ਰਤੀ ਫਿਕਰਮੰਦੀ ਦਾ ਇਜ਼ਹਾਰ ਕੀਤਾ ਹੈ। ਕਵੀ ਆਪਣੇ ਵਿਸ਼ਿਆਂ ਨੂੰ ਪਾਠਕਾਂ ਤੱਕ ਪੁਜਦਾ ਕਰਨ ਵਿੱਚ ਸਫਲ ਰਿਹਾ ਹੈ। ਵਿਸ਼ਿਆਂ ਦੇ ਨਾਲ ਨਾਲ ਕਾਵਿਕ-ਰੂਪਾਂ, ਤੁੱਕ-ਬੰਦੀ, ਸ਼ਬਦ-ਜੋੜ, ਅਖਾਣਾਂ ਤੇ ਮੁਹਾਵਰਿਆਂ ਦੀ ਲੋੜ ਅਨੁਸਾਰ ਵਰਤੋਂ, ਢੁਕਵੇਂ ਸ਼ਬਦਾਂ ਦੀ ਢੁਕਵੀਂ ਵਰਤੋਂ ਆਦਿ ਕਰਕੇ ਪ੍ਰੋ. ਸਾਹਿਬ ਨੇ ਆਪਣੇ ਹਰਫਨਮੌਲਾ ਦੇ ਖ਼ਿਤਾਬ 'ਤੇ ਪੱਕੀ ਮੋਹਰ ਲਾ ਦਿੱਤੀ ਹੈ। ਪੰਜਾਬੀ ਸਾਹਿਤ ਦੇ ਖਜ਼ਾਨੇ ਨੂੰ ਅਮੀਰ ਕਰਨ ਵਿੱਚ ਸਹਾਈ ਹੋਣਗੇ ਇਹ ਵਿਅੰਗ ਚੋਕੇ। ਕਾਸ਼! ਪ੍ਰੋ. ਕੈਲਵੀ ਜੀ ਇਸੇ ਤਰ੍ਹਾਂ ਬੁਲੰਦੀਆਂ ਛੋਹਦੇ ਰਹਿਣ, ਵਾਹਿਗੁਰੂ ਉਹਨਾਂ ਦੀ ਕਲਮ ਨੂੰ ਇਸੇ ਤਰ੍ਹਾਂ ਮਾਣ, ਸਤਿਕਾਰ ਬਖਸ਼ਦਾ ਰਹੇ।

ਹੋਰ ਵੱਡਮੁੱਲੇ ਕਾਰਜ ਦੀ ਉਡੀਕ ਵਿੱਚ.......

*ਨਸੀਬ ਸਿੰਘ ਸੇਵਕ*
*9465216530*

## ਪੰਜਾਬੀ ਬੋਲੀ

***4 ਸਾਲ ਦੀ ਉਮਰ ਦੀ ਇੱਕ ਛੋਟੀ ਬੱਚੀ ਪੰਜਾਬ ਤੋਂ ਦਿੱਲੀ ਆਪਣੇ ਰਿਸ਼ਤੇਦਾਰਾਂ ਕੋਲ ਗਈ ਹੋਈ ਸੀ । ਗਲੀ-ਮੁਹੱਲੇ ਦੇ ਬੱਚੇ ਹਿੰਦੀ ਵਿਚ ਗੱਲਾਂ ਕਰ ਰਹੇ ਸਨ, ਪਰ ਉਹ ਬੱਚੀ ਪੰਜਾਬੀ ਬੋਲਦੀ ਸੀ । ਇੱਕ ਵੱਡੇ ਬੱਚੇ ਨੇ ਉਸ ਨੂੰ ਪੁੱਛਿਆ, "ਤੁਮ ਪੰਜਾਬੀ ਮੇਂ ਕਿਉਂ ਬਾਤ ਕਰਤੀ ਹੋ ?" ਬੱਚੀ ਕਹਿਣ ਲੱਗੀ, "ਇੰਗਲੈਂਡ ਵਾਲੇ ਅੰਗ੍ਰੇਜੀ ਬੋਲਦੇ ਹਨ, ਹਿੰਦੁਸਤਾਨ ਵਾਲੇ ਹਿੰਦੀ ਅਤੇ ਅਸੀਂ ਪੰਜਾਬ ਵਾਲੇ ਪੰਜਾਬੀ ਬੋਲਦੇ ਹਾਂ।"***

***ਕਾਸ਼! ਸਾਰੇ ਪੰਜਾਬੀ ਇਸ ਗੱਲ ਨੂੰ ਸਮਝ ਲੈਣ ਅਤੇ ਮਾਂ ਬੋਲੀ ਪੰਜਾਬੀ ਨਾਲ ਪਿਆਰ ਕਰਨ ਅਤੇ ਇਸ ਨੂੰ ਪ੍ਰਫੁੱਲਤ ਕਰਨ । ਆਉ, ਅਸੀਂ ਪੰਜਾਬੀ ਬੋਲੀਏ, ਪੰਜਾਬੀ ਪੜ੍ਹੀਏ ਅਤੇ ਪੰਜਾਬੀ ਲਿਖਣ ਵਿੱਚ ਮਾਣ ਮਹਿਸੂਸ ਕਰੀਏ।***

*(ਧੰਨਵਾਦ ਸਹਿਤ, ਪੁਸਤਕ, 'ਸਦਾ ਮਨਿ ਚਾਉ' ਵਿੱਚੋਂ,*
*ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ)*
*ਸੰਗ੍ਰਹਿ ਕਰਤਾ: ਇਕਵਾਕ ਸਿੰਘ ਪੱਟੀ*
*(ਅੰਮ੍ਰਿਤਸਰ) ਮੋ. 98150-24920*

*1 ਨਵੰਬਰ, ਪੰਜਾਬੀ ਦਿਵਸ ਦੇ ਅਵਸਰ 'ਤੇ*

# *ਪੰਜਾਬੀ ਭਾਸ਼ਾ ਦੀ ਮੌਜੂਦਾ ਸਥਿਤੀ*

ਡਾ. ਹਰਚੰਦ ਸਿੰਘ ਸਰਹਿੰਦੀ

ਇਸ ਸਮੇਂ ਪੰਜਾਬੀ,ਦੁਨੀਆਂ ਦੇ ਘੱਟੋ-ਘੱਟ 110 ਮੁਲਕਾਂ 'ਚ ਰਹਿ ਰਹੇ 11 ਕਰੋੜ ਪੰਜਾਬੀਆਂ ਦੀ ਸਿੱਕੇਬੰਦ ਬੋਲੀ ਹੈ ਅਤੇ ਦੁਨੀਆਂ ਦੀ ਤੇਰ੍ਹਵੀਂ ਜ਼ੁਬਾਨ ਹੈ।ਭਾਰਤ ਵਿੱਚ ਇਸ ਤੋਂ ਉਪਰ ਕੇਵਲ ਬੰਗਾਲੀ,ਹਿੰਦੀ ਅਤੇ ਉਰਦੂ ਹੀ ਹਨ।

ਬਾਰ੍ਹਵੀਂ ਸਦੀ ਵਿੱਚ ਬਾਬਾ ਫ਼ਰੀਦ ਨੇ ਪੰਜਾਬੀ ਨੂੰ ਸਾਹਿਤਕ ਜਾਮਾ ਪਹਿਨਾਇਆ ਅਤੇ ਪੰਦਰਵੀਂ ਸਦੀ ਵਿੱਚ ਬਾਬਾ ਨਾਨਕ ਨੇ ਬਹੁਤ ਹੀ ਮੁਸ਼ਕਿਲ ਅਤੇ ਫ਼ਲਸਫ਼ਾਨਾ ਵਿਸ਼ਿਆਂ ਨੂੰ ਬੜੀ ਮੁਹਾਰਤ ਨਾਲ ਸਾਦ-ਮੁਰਾਦੀ ਪੰਜਾਬੀ ਬੋਲੀ ਵਿੱਚ ਪ੍ਰਗਟਾਇਆ ਹੈ।ਫਿਰ ਦੂਸਰੇ ਗੁਰੂ ਸਾਹਿਬਾਨ,ਮੁਸਲਮਾਨ ਫ਼ਕੀਰਾਂ ਤੇ ਸੂਫ਼ੀ ਦਰਵੇਸ਼ਾਂ ਨੇ ਇਸ ਦੇ ਸਿਰ 'ਤੇ ਅਜਿਹਾ ਹੱਥ ਰੱਖਿਆ ਕਿ ਇਸ ਦੀ ਕਾਇਆ ਹੀ ਕਲਪ ਹੋ ਗਈ।.....ਫਿਰ ਜਦੋਂ ਬਾਬਾ ਵਾਰਿਸ ਸ਼ਾਹ ਵਰਗੇ ਕਿੱਸਾਕਾਰਾਂ ਨੇ ਇਸ ਦੇ 'ਪੈਰ ਧੋ ਕੇ ਝਾਂਜਰਾਂ ਪਾਈਆਂ ਤਾਂ ਗਲੀ-ਗਲੀ ਛਣਕਾਟਾ ਪੈਣ ਲੱਗਾ'।ਅੱਜ ਵੀ ਬਾਬਾ ਫ਼ਰੀਦ ਦਾ ਪਵਿੱਤਰ ਕਲਾਮ,ਬਾਬੇ ਨਾਨਕ ਦੀ ਨਾਦ ਧੁਨੀ, ਵਾਰਿਸ ਦੇ ਰਾਂਝੇ ਦੀ ਵੰਝਲੀ ਅਤੇ ਬੁੱਲੇ ਸ਼ਾਹ ਦਾ ਥਈਆ-ਥਈਆ ਖ਼ੂਬ ਰੰਗ ਬੰਨ੍ਹ ਰਿਹਾ ਹੈ।...ਪਰ ਇਹ ਸਾਡੀ ਭਾਸ਼ਾ ਦੀ ਤ੍ਰਾਸਦੀ ਹੈ ਕਿ ਇਹ ਕਦੇ ਵੀ ਸਰਕਾਰੇ-ਦਰਬਾਰੇ ਸਨਮਾਨਯੋਗ ਰੁਤਬਾ ਹਾਸਲ ਨਹੀਂ ਕਰ ਸਕੀ, ਇਥੋਂ ਤੱਕ ਕਿ ਮਹਾਰਾਜਾ ਰਣਜੀਤ ਸਿੰਘ ਨੇ ਵੀ ਇਸ ਵੱਲ ਅੱਖ ਭਰ ਕੇ ਨਹੀਂ ਵੇਖਿਆ।ਜ਼ਾਹਿਰ ਹੈ,"ਇਹ ਤਾਂ ਸਦਾ-ਸਦਾ ਤੋਂ ਹੈ ਆਸ਼ਕਾਂ, ਸੂਫੀਆਂ, ਸੰਤਾਂ, ਨਾਬਰਾਂ, ਬਾਗ਼ੀਆਂ, ਦੁੱਲਿਆਂ, ਬੁਲਿਆਂ, ਬਿਰਹਾ ਦੇ ਸੁਲਤਾਨਾਂ ਤੇ ਹੁਸਨ ਦੀਆਂ ਸਰਕਾਰਾਂ ਦੀ ਬੋਲੀ।ਇਸ ਨੇ ਕਦੇ ਨਹੀਂ ਤੱਕਿਆ ਸ਼ਾਹਾਂ, ਸ਼ਹਿਨਸ਼ਾਹਾਂ ਤੇ ਬਾਦਸ਼ਾਹਾਂ ਦਾ ਆਸਰਾ।" -ਸੁਰਜੀਤ ਪਾਤਰ।ਗੱਲ ਕੀ,ਪੰਜਾਬੀ ਜ਼ੁਬਾਨ ਹੁਣ ਤੱਕ ਗੁਰੂਆਂ,ਪੀਰਾਂ,ਫ਼ਕੀਰਾਂ ਤੇ ਕਿੱਸਾਕਾਰਾਂ ਦੇ ਆਸਰੇ ਹੀ ਸਾਹ ਭਰਦੀ ਰਹਿ ਸਕੀ ਹੈ।.....ਪਰ,ਕੁਝ ਵੀ ਹੋਵੇ,ਹਾਲਾਤ ਅੱਜ ਬਦਲ ਚੁੱਕੇ ਹਨ-ਹੁਣ ਪੰਜਾਬੀ ਜ਼ੁਬਾਨ ਔਖੀਆਂ ਘਾਟੀਆਂ ਲੰਘ ਕੇ ਛਾਲਾਂ ਮਾਰਦੀ ਬਹੁਤ ਅੱਗੇ ਲੰਘ ਚੁੱਕੀ ਹੈ ਅਤੇ ਸਭ ਵੰਗਾਰਾਂ ਦਾ ਟਾਕਰਾ ਕਰਨ ਦੇ ਯੋਗ ਹੋ ਚੁੱਕੀ ਹੈ,ਕਿਉਂਕਿ ਸਮੇਂ ਨੇ ਇਸ ਨੂੰ ਖ਼ੂਬ ਚੰਡਿਆ ਤੇ ਮਾਂਜਿਆ-ਸੰਵਾਰਿਆ ਹੈ।

ਦਰਅਸਲ,ਪੰਜਾਬੀ ਭਾਸ਼ਾ ਦੀ ਅਮੀਰੀ ਦਾ ਅੰਦਾਜ਼ਾ ਉਹ ਲੋਕ ਹੀ ਲਗਾ ਸਕਦੇ ਹਨ,ਜਿਹੜੇ ਆਪਣੀ ਜ਼ਿੰਦਗੀ ਨੂੰ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੇ ਰੰਗ ਵਿੱਚ ਡੋਬ-ਡੋਬ ਕੇ ਰੰਗਦੇ ਹਨ ਅਤੇ ਇਸ ਦੇ ਹਰ ਰੰਗ ਦਾ ਆਨੰਦ ਮਾਣਦੇ ਹਨ।ਇਤਫ਼ਾਕਵੱਸ,ਮੈਂ ਪਿਛਲੇ ਛੇ ਦਹਾਕਿਆਂ ਤੋਂ ਪੰਜਾਬੀ ਬੋਲੀ ਦੇ ਸਾਹਿਤ ਦੇ ਰੰਗ ਦੇ ਘੋਲ ਵਿੱਚ ਡੁਬਕੀਆਂ ਲਾਈਆਂ ਹਨ ਅਤੇ ਮਾਂ-ਬੋਲੀ ਦੀ ਨੁਹਾਰ ਵਿੱਚ ਆ ਰਹੇ ਪਰਿਵਰਤਨਾਂ ਨੂੰ ਬਹੁਤ ਨੇੜਿਓਂ ਵੇਖਿਆ ਤੇ ਘੋਖਿਆ ਹੈ।ਹਾਲਾਤ ਹੁਣ ਬਦਲ ਚੁੱਕੇ ਹਨ,ਯਾਨੀ ਅੱਜ ਸਥਿਤੀ ਭਾਈ ਵੀਰ ਸਿੰਘ ਦੇ ਜ਼ਮਾਨੇ ਵਾਲੀ ਨਹੀਂ ਰਹੀ।ਪੰਜਾਬੀ ਜ਼ੁਬਾਨ ਬਾਰੇ ਗੁਰਦਾਸ ਮਾਨ ਦੇ ਇੱਕ ਬਹੁ-ਚਰਚਿਤ ਗੀਤ ਵਿੱਚ ਪ੍ਰਗਟਾਏ ਗਏ ਦਿਲ-ਟੁੰਬਵੇਂ ਵਿਚਾਰਾਂ ਦੇ ਉਲਟ,ਮੌਜੂਦਾ ਸਥਿਤੀ ਨੂੰ ਕੁਝ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ:ਪੰਜਾਬੀਏ ਜ਼ੁਬਾਨੇ ਨੀ ਰਕਾਨੇ ਮੇਰੇ ਦੇਸ਼ ਦੀਏ,ਨਿੱਖਰ ਗਈ ਚਿਹਰੇ ਦੀ ਨੁਹਾਰ...ਨੀਂ..ਮਿੱਢੀਆਂ ਗੁੰਦਾਈਂ ਫਿਰੇ,ਨੀਂ ਬੁੱਲ੍ਹੇ ਦੀਏ ਕਾਫ਼ੀਏ,...।ਸੋ,ਨਿਸਚਿੰਤ ਹੋ ਜਾਓ,ਮਾਂ-ਬੋਲੀ ਦੇ ਸ਼ੁਭਚਿੰਤਕੋ!ਪੰਜਾਬੀ ਭਾਸ਼ਾ ਦੀ ਹੋਂਦ ਨੂੰ ਕੋਈ ਖ਼ਤਰਾ ਨਹੀਂ।

ਪੰਜਾਬੀ ਭਾਸ਼ਾ ਦੀ ਸਮਰੱਥਾ 'ਤੇ ਸ਼ਕ ਕਰਨ ਵਾਲਿਓ!ਸਮਰੱਥਾ ਭਾਸ਼ਾ ਵਿੱਚ ਨਹੀਂ,ਸਗੋਂ ਭਾਸ਼ਾ ਨੂੰ ਬੋਲਣ ਵਾਲਿਆਂ ਵਿੱਚ ਹੁੰਦੀ ਹੈ।ਸਵਾਲ ਇਹ ਨਹੀਂ ਕਿ ਕਿਹੜੀ ਬੋਲੀ ਕਿੰਨੀ ਸਮਰੱਥ ਹੈ,ਮਸਲਾ ਇਹ ਹੈ ਕਿ ਕੋਈ ਵਿਅਕਤੀ ਆਪਣੀ ਮਾਂ-ਬੋਲੀ ਨੂੰ ਕਿਸੇ ਹੋਰ ਨਾਲੋਂ ਅਸਮਰੱਥ ਕਿਉਂ ਸਮਝਦਾ ਹੈ ਤੇ ਕਿਉਂ ਇਸ ਦੇ ਮਰ-ਮੁੱਕ ਜਾਣ ਦੀ ਗੱਲ ਕਰਦਾ ਹੈ!ਆਉਣ ਵਾਲੇ ਪੰਜਾਹ ਵਰ੍ਹਿਆਂ 'ਚ ਪੰਜਾਬੀ ਭਾਸ਼ਾ ਅਲੋਪ ਹੋ ਜਾਣ ਦੀ ਗੱਲ ਉਹ ਲੋਕ ਕਰਦੇ ਹਨ,ਜਿਹੜੇ ਇਸ ਭਾਸ਼ਾ ਬਾਰੇ ਬੁਨਿਆਦੀ ਜਾਣਕਾਰੀ ਤੋਂ ਵੀ ਸੱਖਣੇ ਹਨ।ਪੰਜਾਬੀ ਤਾਂ ਸਗੋਂ ਸਿਖਰ-ਦਰ-ਸਿਖਰ ਉੱਨਤੀ

ਦੀ ਦਿਸ਼ਾ ਵਿੱਚ ਆਪਣਾ ਸਫ਼ਰ ਨਿਰੰਤਰ ਜਾਰੀ ਰੱਖ ਰਹੀ ਹੈ। ਤੁਸੀਂ ਵੇਖ ਹੀ ਰਹੇ ਹੋ ਕਿ ਅੱਜ ਵਿਗਿਆਨਕ ਵਿਸ਼ਿਆਂ 'ਤੇ ਬੜੇ ਤਸੱਲੀਬਖ਼ਸ਼ ਢੰਗ ਨਾਲ ਲਿਖਿਆ ਜਾ ਰਿਹਾ ਹੈ। ਹੋਰ ਤਾਂ ਹੋਰ,ਸੈਕਸ ਵਰਗੇ ਨਾਜ਼ੁਕ ਵਿਸ਼ੇ'ਤੇ ਵੀ ਬੜੀ ਮੁਹਾਰਤ ਤੇ ਭਾਸ਼ਾਈ ਰਵਾਨਗੀ ਨਾਲ ਲਿਖਿਆ ਜਾ ਰਿਹਾ ਹੈ(ਲੇਖਕ'ਮਨੁਖੀ ਸ਼ੈਕਸ' ਨਾਮੀ ਪੁਸਤਕ ਦਾ ਰਚੇਤਾ ਹੈ)। ਗੱਲ ਕੀ,ਪੰਜਾਬੀ ਭਾਸ਼ਾ ਕਿਸੇ ਪੱਖੋਂ ਵੀ ਊਣੀ ਨਹੀਂ। ....ਪਰ ਅਫ਼ਸੋਸ !ਸਾਡੇ ਵਿੱਚੋਂ ਬਹੁਤਿਆਂ ਦੇ ਮਨ ਜ਼ਰੂਰ ਊਣੇ ਹਨ। ਅਸੀਂ ਬੇਅਦਬਾਂ ਤੇ ਬੇਕਦਰਾਂ ਨੇ ਆਪਣੀ ਮਾਂ-ਬੋਲੀ ਦੀ ਕਦਰ ਨਹੀਂ ਪਾਈ। ਖ਼ੈਰ !ਪੰਜਾਬੀ ਜ਼ੁਬਾਨ ਨੇ ਪਿਛਲੇ 35-40 ਸਾਲਾਂ ਦੌਰਾਨ ਉਹ ਸਥਾਨ ਹਾਸਲ ਕਰ ਲਿਆ ਹੈ,ਜੋ ਸੰਸਾਰ ਦੀਆਂ ਬਹੁਤ ਸਾਰੀਆਂ ਭਾਸ਼ਾਵਾਂ ਨੂੰ ਨਸੀਬ ਨਹੀਂ ਹੋਇਆ। ਅੱਜ,ਪੰਜਾਬੀ ਕਿਤੇ-ਕਿਤੇ ਦੂਸਰੀਆਂ ਭਾਸ਼ਾਵਾਂ ਨਾਲੋਂ ਅੱਗੇ ਲੰਘ ਜਾਣ ਦਾ ਪ੍ਰਭਾਵ ਸਿਰਜਦੀ ਪ੍ਰਤੀਤ ਹੁੰਦੀ ਹੈ। ਮਿਸਾਲ ਵਜੋਂ,ਉਰਦੂ ਗ਼ਜ਼ਲ ਦਾ ਇੱਕ ਸ਼ਿਅਰ ਹੈ:

***"ਇਸ ਸੇ ਬੜ ਕਰ ਵਕਤ ਕਿਯਾ ਢਾਹੇਗਾ ਸਿਤਮ,***
***ਜਿਸਮ ਬੂੜਾ ਕਰ ਦੀਯਾ,ਦਿਲ ਜਵਾਨ ਰਹਿਨੇ ਦੀਯਾ।"***

ਇਸੇ ਤੱਥ ਨੂੰ ਵਾਰਿਸ ਸ਼ਾਹ ਇਉਂ ਬਿਆਨ ਕਰਦਾ ਹੈ:

> ***"ਵਾਰਿਸ ਸ਼ਾਹ ਜਵਾਨੀ ਦੀ ਉਮਰ ਗੁਜ਼ਰੀ,***
> ***ਅਜੇ ਤਬਾਹ ਨਾ ਹਿਰਸ ਥੀਂ ਬਾਜ਼ ਆਈ।"***
> ***ਇਵੇਂ ਹੀ ਉਰਦੂ ਦਾ ਇੱਕ ਪ੍ਰਸਿੱਧ ਸ਼ਿਅਰ ਹੈ:***
> ***"ਬੰਦੇ ਨਹੀਂ ਹੈਂ ਜਿਤਨੇ ਖ਼ੁਦਾ ਹੈਂ ਖ਼ੁਦਾਈ ਮੇਂ,***
> ***ਕਿਸ-ਕਿਸ ਖ਼ੁਦਾ ਕੇ ਸਾਮਨੇ ਸਿਜਦਾ ਕਰੇ ਕੋਈ।"***

ਉਕਤ ਉਰਦੂ ਸ਼ਿਅਰ ਨੂੰ ਚਿੱਤ ਕਰਨ ਲਈ ਤਾਂ ਸਾਡਾ ਇਹ ਸਾਧਾਰਨ ਜਿਹਾ ਲੋਕ ਗੀਤ ਹੀ ਕਾਫ਼ੀ ਰਹੇਗਾ:

> ***"ਸੰਤਾਂ ਦੇ ਵੱਗ ਫਿਰਦੇ,***
> ***ਕੀਹਦੇ-ਕੀਹਦੇ ਪੈਰੀਂ ਹੱਥ ਲਾਈਏ।"***

ਗਿਆਨ ਅਤੇ ਵਿਦਵਤਾ ਦੇ ਖੇਤਰ ਵਿੱਚ ਵੀ ਪੰਜਾਬੀ,ਅੱਜ ਸਾਰੀਆਂ ਰੋਕਾਂ ਨੂੰ ਤੋੜ ਕੇ ਅੱਗੇ ਲੰਘ ਚੁੱਕੀ ਹੈ। ਪੰਜਾਬੀ ਵਿੱਚ ਇਸ ਸਮੇਂ ਅਨੇਕਾਂ ਅਜਿਹੀਆਂ ਪੁਰ-ਅਸਰ ਤੇ ਸੁੱਚੀਆਂ ਕਿਤਾਬਾਂ ਉਪਲਬਧ ਹਨ,ਜਿਨ੍ਹਾਂ ਨੂੰ ਦੁਨੀਆਂ ਦੀ ਕਿਸੇ ਵੀ ਜ਼ੁਬਾਨ ਦੇ ਸਾਹਿਤ ਦੇ ਮੁਕਾਬਲੇ ਲਈ ਪੇਸ਼ ਕੀਤਾ ਜਾ ਸਕਦਾ ਹੈ। ਇਸ ਤੋਂ ਇਲਾਵਾ ਅੰਗਰੇਜ਼ੀ ਅਤੇ ਹੋਰ ਭਾਸ਼ਾਵਾਂ ਦੇ ਸਾਹਿਤ ਉਪਲਬਧ ਵਿਦਵਾਨਾਂ/ ਚਿੰਤਕਾਂ ਦੇ ਕਥਨ ਅਤੇ ਅਖੌਤਾਂ,ਅੱਜ,ਕਿਸੇ ਨਾ ਕਿਸੇ ਰੂਪ ਵਿੱਚ ਪੰਜਾਬੀ ਸਾਹਿਤ ਵਿੱਚ ਮੌਜੂਦ ਹਨ। ਮਿਸਾਲ ਵਜੋਂ,ਵਿਸ਼ਵ ਪ੍ਰਸਿੱਧ ਚਿੰਤਕ ਅਫ਼ਲਾਤੂਨ ਦਾ ਕਥਨ ਹੈ ਕਿ "ਸਭ ਤੋਂ ਸ਼ਾਨਦਾਰ ਜਿੱਤ ਆਪਣੇ-ਆਪ ਨੂੰ ਜਿੱਤਣ 'ਚ ਹੈ।" ਇਸ ਮੁਕਾਬਲੇ ਵਿੱਚ ਗੁਰਬਾਣੀ ਦਾ ਇਹ ਮਹਾਨ ਵਾਕ-"ਮਨ ਜੀਤੈ ਜਗਿ ਜੀਤ"-ਅਫ਼ਲਾਤੂਨ ਦੇ ਕਥਨ ਨਾਲੋਂ ਵਧੀਆ ਢੰਗ ਨਾਲ ਗੱਲ ਕਰਦਾ ਹੈ। ਗੱਲ ਕੀ,ਪੰਜਾਬੀ ਹੁਣ ਹਰ ਪ੍ਰਕਾਰ ਦੇ ਪ੍ਰਗਟਾਵੇ ਲਈ ਸਮਰੱਥ ਤੇ ਸਮਰਿੱਧ ਹੈ।

ਸੋ,ਜਿਹੜੇ ਲੋਕ ਅੱਜ ਵੀ ਇਹ ਕਹਿ ਰਹੇ ਹਨ ਕਿ ਪੰਜਾਬੀ ਭਾਸ਼ਾ ਸ਼ਬਦ-ਸ਼ਬਦ,ਵਾਕ-ਵਾਕ ਮਰ ਰਹੀ ਹੈ,ਉਹ ਆਪਣੀ ਅਕਲ ਦਾ ਜਨਾਜ਼ਾ ਕੱਢ ਰਹੇ ਹਨ। ....ਕੁਝ ਸ਼ਬਦਾਂ ਦੇ ਮਰਨ ਨਾਲ ਕੋਈ ਭਾਸ਼ਾ ਅਲੋਪ ਨਹੀਂ ਹੋ ਜਾਇਆ ਕਰਦੀ। ਚੇਤੇ ਰਹੇ !ਪੰਜਾਬੀ ਭਾਸ਼ਾ ਦੇ ਇਸ ਕਾਫ਼ਲੇ 'ਚੋਂ ਜੇਕਰ ਕੁੱਝ ਸ਼ਬਦ ਧੂੜ ਵਿੱਚ ਗੁੰਮ ਹੋ ਰਹੇ ਹਨ ਤਾਂ ਕੁੱਝ ਨਵੇਂ ਸ਼ਬਦ ਵੀ ਤਾਂ ਇਸ ਕਾਫ਼ਲੇ ਵਿੱਚ ਸ਼ਾਮਲ ਹੋ ਰਹੇ ਹਨ। ਇਸ ਸਬੰਧ ਵਿੱਚ ਪਾਤਰ ਦੇ ਇਹ ਬੋਲ-"ਸਾਡੇ ਸਭਨਾਂ ਦੇ ਮਰਨ ਬਾਅਦ ਹੀ ਮਰੇਗੀ ਸਾਡੀ ਭਾਸ਼ਾ"-ਗੱਲ ਦਾ ਖ਼ੂਬਸੂਰਤ ਨਬੇੜਾ ਕਰਦੇ ਹਨ। ਸੋ,ਪੰਜਾਬੀ ਭਾਸ਼ਾ ਦੇ ਅਲੋਪ ਹੋ ਜਾਣ ਦੀ ਗੱਲ ਕਰਨ ਵਾਲਿਓ! 'ਕੰਧ 'ਤੇ ਲਿਖਿਆ ਪੜ੍ਹੋ।'.....ਪੰਜਾਬੀ ਹੁਣ ਕਿਸੇ ਦੀ ਟੈਂ ਮੰਨਣ ਵਾਲੀ ਨਹੀਂ,...ਇਹ ਤਾਂ ਖਲੋਜੂ ਹੁਣ ਡਾਂਗ ਮੋਢੇ 'ਤੇ ਉਲਾਰ ਕੇ!

ਗੱਲ ਨੂੰ ਸਮੇਟਦਿਆਂ,ਪੰਜਾਬੀ ਹੁਣ ਵੰਗਾਰਾਂ ਦਾ ਟਾਕਰਾ ਕਰਨ ਅਤੇ ਸੁਪਨਿਆਂ ਨੂੰ ਸਾਕਾਰਨ ਦੇ ਯੋਗ ਹੋ ਗਈ ਹੈ। ਸੱਚ ਤਾਂ ਇਹ ਹੈ ਕਿ ਪੰਜਾਬੀ ਇਸ ਸਮੇਂ 'ਚੱਕ ਦੇ....'ਤੇ ਬੱਲੇ-ਬੱਲੇ ਦੇ ਮੂਡ ਵਿੱਚ ਹੈ। ਵਿਦੇਸ਼ਾਂ ਵਿੱਚ ਵੀ ਅੱਜ ਇਸ ਦਾ ਬੋਲਬਾਲਾ ਹੈ। ਪੰਜਾਬੀ ਤਾਂ ਹੁਣ ਬ੍ਰਿਟਿਸ਼ ਕੋਲੰਬੀਆ ਦੀਆਂ ਦੀਵਾਰਾਂ'ਤੇ ਵੀ ਵੇਖੀ ਜਾ ਸਕਦੀ ਹੈ। ਇੰਗਲੈਂਡ ਵਿੱਚ ਇਸ ਸਮੇਂ ਪੰਜਾਬੀ ਜ਼ੁਬਾਨ,ਉਥੇ ਬੋਲੀਆਂ ਜਾਣ ਵਾਲੀਆਂ ਜ਼ੁਬਾਨਾਂ ਵਿੱਚੋਂ ਦੂਜੇ ਨੰਬਰ 'ਤੇ ਹੈ ਅਤੇ ਕੈਨੇਡਾ ਵਿੱਚ ਪੰਜਵੇਂ ਨੰਬਰ 'ਤੇ ਹੈ। ਪਾਕਿਸਤਾਨ ਵਿੱਚ ਵੀ ਪੰਜਾਬੀ ਦੇ ਵਿਕਾਸ ਲਈ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਮਾਂ-ਬੋਲੀ ਲਈ ਮੇਲੇ ਲੱਗ ਰਹੇ ਹਨ। ਸੋ,ਹੁਣ ਇਹ ਤੌਖਲਾ ਕਿ ਪੰਜਾਬੀ ਦੀ ਹੋਂਦ ਖ਼ਤਰੇ 'ਚ ਹੈ,ਉੱਕਾ ਹੀ ਬੇ-ਬੁਨਿਆਦ ਹੈ। ....ਪਰ ਇਸ ਦਾ ਇਹ ਮਤਲਬ ਨਹੀਂ ਕਿ ਸਭ ਠੀਕ ਹੈ। ਨਿਰਸੰਦੇਹ,ਸਾਡੀ ਮਾਂ-ਬੋਲੀ ਹੁਣ ਖ਼ਤਰੇ ਤੋਂ ਬਾਹਰ ਹੈ,ਫਿਰ ਵੀ ਇਸ ਦੀ ਸਿਹਤਯਾਬੀ ਅਤੇ ਚੰਗੇ ਭਵਿੱਖ ਲਈ ਉਪਰਾਲਿਆਂ ਦਾ ਸਿਲਸਿਲਾ ਹਾਲੇ ਨਿਰੰਤਰ ਜਾਰੀ ਰਹਿਣਾ ਚਾਹੀਦਾ ਹੈ। ਐਮਰਸਨ ਦਾ ਕਥਨ ਹੈ ਕਿ "ਭਾਸ਼ਾ ਇਕ

ਸ਼ਹਿਰ ਹੈ,ਜਿਸ ਦੀ ਉਸਾਰੀ ਲਈ ਹਰ ਕੋਈ ਪੱਥਰ ਜੋੜਦਾ ਹੈ।" ਸੋ,ਹਰੇਕ ਪੰਜਾਬੀ ਦਾ ਇਹ ਮੁੱਢਲਾ ਫ਼ਰਜ਼ ਹੈ ਕਿ ਉਹ ਜਿੱਥੇ ਵੀ ਹੋਵੇ,ਆਪਣੀ ਮਾਂ-ਬੋਲੀ ਦੀ ਸੇਵਾ ਵਿੱਚ ਆਪਣੇ ਹਿੱਸੇ ਦੇ 'ਪੱਥਰ ਜੋੜੇ'। ਚੇਤੇ ਰਹੇ! ਧਰਮ ਦੇ ਆਧਾਰ 'ਤੇ ਆਪਣੀ ਮਾਂ-ਬੋਲੀ ਤੋਂ ਬੇਮੁੱਖ ਹੋਣ ਵਾਲੇ ਪੰਜਾਬੀਆਂ,ਖ਼ਾਸਕਰ ਸਾਡੇ ਉਨ੍ਹਾਂ ਚੁਣੇ ਹੋਏ ਨੁਮਾਇੰਦਿਆਂ ਜੋ ਕਿਸੇ ਹੋਰ ਭਾਸ਼ਾ ਵਿੱਚ ਸੌਂਹ ਚੁੱਕਣ ਵਿੱਚ ਮਾਣ ਮਹਿਸੂਸ ਕਰਦੇ ਹਨ,ਨੂੰ ਇਤਿਹਾਸ ਕਦੇ ਮੁਆਫ਼ ਨਹੀਂ ਕਰੇਗਾ- ਉਹ ਇਤਿਹਾਸ ਦੀਆਂ ਨਜ਼ਰਾਂ ਵਿੱਚ ਸਦਾ ਰੜਕਦੇ ਰਹਿਣਗੇ ਅਜਿਹੇ ਲੋਕਾਂ ਦੀ ਅਣਖ ਨੂੰ ਜਗਾਉਣ ਲਈ ਜਨਾਬ ਮਕਸੂਦ ਸਾਕਬ(ਸੰਪਾਦਕ',ਮਾਂ-ਬੋਲੀ,' ਲਾਹੌਰ)ਦੀਆਂ ਨਿਮਨ ਦਰਜ ਸਤਰਾਂ ਕਾਬਿਲ-ਏ ਗ਼ੌਰ ਹਨ:

"ਜਿਹੜੇ ਆਪਣੀ ਮਾਂ-ਬੋਲੀ ਤੋਂ ਮੁਨਕਰ ਹੁੰਦੇ ਜਾਂ ਇਸ ਦੀ ਯੋਗ ਵਰਤੋਂ ਤੇ ਤਰੱਕੀ ਦੇ ਰਾਹ ਵਿੱਚ ਰੋੜਾ ਬਣਦੇ ਹਨ,ਅਜਿਹੇ ਲੋਕ ਘੋਰ ਪਾਪ ਹੀ ਨਹੀਂ ਕਮਾ ਰਹੇ ਹੁੰਦੇ,ਸਗੋਂ ਉਨ੍ਹਾਂ ਨੂੰ ਸਮਾਂ ਉਨ੍ਹਾਂ ਧਾੜਵੀਆਂ ਨਾਲ ਵੀ ਗਿਣਦਾ ਹੈ,ਜਿਨ੍ਹਾਂ ਪੰਜਾਬ ਉੱਤੇ ਧਾੜੇ ਮਾਰੇ ਤੇ ਲੋਕਾਂ ਦੀ ਮਿਹਨਤ ਦੇ ਨਾਲ-ਨਾਲ ਉਨ੍ਹਾਂ ਦੀ ਬੋਲੀ ਤੇ ਰਹਿਤਲ ਨੂੰ ਵੀ ਲੁੱਟਿਆ।"

ਖ਼ੈਰ! ਕੁਝ ਵੀ ਹੋਵੇ,ਇਹ ਗੱਲ ਤਾਂ ਸਪੱਸ਼ਟ ਹੋ ਗਈ ਹੈ ਕਿ ਪੰਜਾਬੀ ਭਾਸ਼ਾ ਦੀ ਉਨੱਤੀ ਤੇ ਵਿਕਾਸ ਦਾ ਗ੍ਰਾਫ਼ ਲਗਾਤਾਰ ਉੱਪਰ ਵੱਲ ਜਾ ਰਿਹਾ ਹੈ। ਵਰਿੰਦਰ ਕੁਮਾਰ ਸ਼ਰਮਾ ਵਲੋਂ 2009 ਦੀ ਆਈ.ਏ.ਐਸ. ਦੀ ਪ੍ਰੀਖਿਆ ਪੰਜਾਬੀ ਭਾਸ਼ਾ ਮਾਧਿਅਮ ਨਾਲ ਪਾਸ ਕਰਕੇ ਯੂਨੈਸਕੋ ਵਾਲੀ ਰਿਪੋਰਟ ਦੀ ਫੂਕ ਕੱਢ ਦਿੱਤੀ ਹੈ(ਯੂਨੈਸਕੋ ਵਲੋਂ ਜਾਰੀ ਕੀਤੀ ਗਈ ਰਿਪੋਰਟ ਵਿੱਚ ਇਹ ਕਿਹਾ ਗਿਆ ਸੀ ਕਿ ਜੇ ਇਹੀ ਹਾਲ ਰਿਹਾ ਤਾਂ ਅਗਲੇ 50 ਸਾਲਾਂ ਵਿੱਚ ਪੰਜਾਬੀ ਭਾਸ਼ਾ ਦਾ ਨਾਮੋ-ਨਿਸ਼ਾਨ ਮਿਟ ਜਾਵੇਗਾ)। ਪੰਜਾਬੀ ਨੂੰ ਇਸ ਸਮੇਂ ਜੇ ਕੋਈ ਖ਼ਤਰਾ ਹੈ ਤਾਂ ਉਹ ਹਿੰਦੀ ਅਤੇ ਸੰਸਕ੍ਰਿਤ ਤੋਂ ਹੈ। ਹਿੰਦੀ ਤੇ ਸੰਸਕ੍ਰਿਤ ਦੇ ਬੇਲੋੜਾ ਸ਼ਬਦ ਪੰਜਾਬੀ ਵਿੱਚ ਘੁਸੇੜਨ ਨਾਲ ਇਸ ਦੀ ਦਰਿਆ ਵਰਗੀ ਰਵਾਨੀ ਤੇ ਗੜ੍ਹਕ ਵਿੱਚ ਰੁਕਾਵਟ ਪੈਦਾ ਹੁੰਦੀ ਹੈ। ਇਸ ਦੇ ਉਲਟ,ਕੁਝ ਇੱਕ ਪ੍ਰਚੱਲਤ ਉਰਦੂ ਸ਼ਬਦ ਪੰਜਾਬੀ ਜ਼ੁਬਾਨ ਵਿੱਚ ਮਿਠਾਸ ਭਰਦੇ ਹਨ ਅਤੇ ਇਸ ਦੀ ਗੜ੍ਹਕ ਤੇ ਟੁਣਕਾਰ ਵਿੱਚ ਵੀ ਵਾਧਾ ਕਰਦੇ ਹਨ। ਸੋ,ਰਾਜੀ-ਬਾਜੀ,ਰੱਜੀ-ਪੁੱਜੀ ਤੇ ਹੱਸਦੀ-ਖੇਡਦੀ ਪੰਜਾਬੀ ਮਾਂ-ਬੋਲੀ ਨੂੰ ਸੰਸਕ੍ਰਿਤੀਕਰਨ ਦਾ ਟੀਕਾ ਲਾਉਣ ਤੋਂ ਸਖ਼ਤੀ ਨਾਲ ਗੁਰੇਜ਼ ਕੀਤਾ ਜਾਵੇ,ਕਿਉਂਕਿ ਇਸ ਨਾਲ ਪੰਜਾਬੀ ਦੀ ਰੂਹ ਨੂੰ ਠੇਸ ਪਹੁੰਚਦੀ ਹੈ,ਜਦੋਂ ਕਿ ਪ੍ਰਵਾਨ ਚੜ੍ਹ ਚੁੱਕੇ ਉਰਦੂ ਸ਼ਬਦਾਂ ਦੀ ਵਰਤੋਂ ਜਾਰੀ ਰਹਿਣੀ ਚਾਹੀਦੀ ਹੈ। ਦਰਅਸਲ, ਹਿੰਦੀ ਤੇ ਸੰਸਕ੍ਰਿਤ ਦੇ ਸ਼ਬਦ ਸਾਡੀ ਜੀਭ ਅਤੇ ਸੁਭਾਅ ਨਾਲ ਮੇਲ ਨਹੀਂ ਖਾਂਦੇ, ਜਦੋਂ ਕਿ ਸਦੀਆਂ ਤੋਂ ਪ੍ਰਚੱਲਤ ਉਰਦੂ ਸ਼ਬਦ ਪੰਜਾਬੀ ਭਾਸ਼ਾ ਵਿੱਚ ਰਚਮਿਚ ਗਏ ਹਨ।.....ਪਰ ਮਾਂ-ਬੋਲੀ ਦੇ ਮੋਹ ਵਿੱਚ ਭਿੱਜ ਕੇ ਇਹ ਨਾ ਭੁੱਲ ਜਾਣਾ ਕਿ ਹਿੰਦੀ ਸਾਡੀ 'ਮਾਸੀ-ਬੋਲੀ' ਹੈ ਅਤੇ ਰਾਸ਼ਟਰ ਭਾਸ਼ਾ ਵੀ। ਸੋ,ਸਮੇਂ ਦੇ ਹਾਣੀ ਬਣਨ ਲਈ ਇਸ ਦਾ ਗਿਆਨ ਪ੍ਰਾਪਤ ਕਰਨਾ ਅਤਿ ਜ਼ਰੂਰੀ ਹੈ।

ਹੁਣ ਤੱਕ ਦੀ ਗੱਲਬਾਤ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਪੰਜਾਬੀ ਭਾਸ਼ਾ ਦੇ ਸੁੰਗੜ ਜਾਣ ਅਤੇ ਫਿਰ ਹੌਲੀ-ਹੌਲੀ ਇਸ ਦੇ ਅਲੋਪ ਹੋ ਜਾਣ ਦਾ ਤੌਖ਼ਲਾ, ਮਹਿਜ਼ ਇੱਕ ਕਾਲਪਨਿਕ ਡਰ ਹੈ। ਪੰਜਾਬੀ ਭਾਸ਼ਾ ਲਈ ਸੁਖਦ ਪੱਖ ਇਹ ਵੀ ਹੈ ਕਿ ਅੱਜ,ਮਾਂ-ਬੋਲੀ ਤੋਂ ਮੁਨਕਰ ਹੋਣ ਵਾਲਿਆਂ ਦੀ ਗਿਣਤੀ ਘਟਦੀ ਜਾ ਰਹੀ ਹੈ। ਇਸ ਸਮੇਂ ਪੰਜਾਬੀ ਨੂੰ ਸਭ ਤੋਂ ਵੱਡਾ ਖ਼ਤਰਾ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਤੋਂ ਹੈ,ਜਿੱਥੇ ਮਾਂ-ਬੋਲੀ ਦਾ ਗਲਾ ਘੁਟਿਆ ਜਾ ਰਿਹਾ ਹੈ। ਲੋੜ ਹੈ ਮਾਂ-ਬੋਲੀ ਦੇ ਇਨ੍ਹਾਂ ਕਾਤਲਾਂ ਨਾਲ ਸਾਹਮਣਿਓਂ ਟੱਕਰ ਲੈਣ ਦੀ!

ਅੰਤ ਵਿੱਚ,ਜੇ ਪੰਜਾਬੀ ਭਾਸ਼ਾ ਦੀ ਸਥਿਤੀ ਨੂੰ ਇੱਕ ਸਤਰ ਵਿੱਚ ਬਿਆਨ ਕਰਨਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ 'ਇਹ,ਸੰਤੁਸ਼ਟੀ ਅਤੇ ਨਿਰਾਸ਼ਾ ਦਾ ਰਲਵਾਂ ਪ੍ਰਭਾਵ ਸਿਰਜਦੀ ਹੈ।'

......ਜੇ ਤੁਸੀਂ ਉਕਤ ਸਤਰ ਵਿੱਚੋਂ 'ਨਿਰਾਸ਼ਾ' ਸ਼ਬਦ ਨੂੰ ਮਨਫ਼ੀ ਕਰਨਾ ਚਾਹੁੰਦੇ ਹੋ ਤਾਂ ਆਪਣੀ 'ਲਿੱਖੜੀ-ਤਿੱਬੜੀ'ਮਾਂ-ਬੋਲੀ ਨੂੰ ਧਾਹ ਕੇ ਗਲਵਕੜੀ ਪਾ ਲਓ ਤੇ ਭਰ ਦਿਓ ਇਸ ਦੀ ਝੋਲੀ ਮੋਹ-ਮਮਤਾ ਨਾਲ ਅਤੇ ਕਰ ਦਿਓ ਫ਼ਿਰੋਜ਼ਦੀਨ ਸ਼ਰਫ਼ ਦੇ ਇਸ ਮਿਹਣੇ-"ਪੁੱਛੀ 'ਸ਼ਰਫ਼' ਨਾ ਜਿਨ੍ਹਾਂ ਬਾਤ ਮੇਰੀ,ਵੇ ਮੈਂ ਬੋਲੀ ਹਾਂ ਉਨ੍ਹਾਂ ਪੰਜਾਬੀਆਂ ਦੀ।"-ਦੀ ਧਾਰ ਖੁੰਢੀ। 'ਮਰ ਰਹੀ ਹੈ ਮੇਰੀ ਭਾਸ਼ਾ' ਵਰਗੇ ਮਨਹੂਸ ਖ਼ਿਆਲ ਨੂੰ ਸਦਾ ਲਈ ਆਪਣੇ ਦਿਮਾਗ 'ਚੋਂ ਕੱਢ ਦਿਓ।

***......ਆਖ਼ਿਰ ਅਸੀਂ ਆਪਣੀ ਮਾਂ-ਬੋਲੀ ਦੀ ਮੌਤ ਦਾ ਕਿਆਸ ਹੀ ਕਿਉਂ ਕਰੀਏ?***

***9217845812***

# ਗੁਰੂ-ਬਾਬੇ ਦਾ ਸੰਗੀ-ਸਾਥੀ
# ਪੂਰਨ ਗਰਸਿੱਖ 'ਭਾਈ ਬਾਲਾ ਜੀ'

ਡਾ:ਰਛਪਾਲ ਸਿੰਘ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਖੇਤਰੀ ਖੋਜ ਕੇਂਦਰ ਗੁਰਦਾਸਪੁਰ

ਸਿੱਖ ਧਰਮ ਦੇ ਮੋਢੀ ਅਤੇ ਚਹੁੰ ਵਰਣਾਂ ਦੇ ਸਾਂਝੇ ਜਗਤ ਗੁਰੂ ਨਾਨਕ ਦੇਵ ਜੀ ਦਾ ਨਾਂ ਪੂਰੇ ਵਿਸ਼ਵ ਵਿੱਚ,ਜਿੱਥੇ ਪਿਆਰ ਸ਼ਰਧਾ ਅਤੇ ਸਤਿਕਾਰ ਨਾਲ ਲਿਆ ਜਾਂਦਾ ਹੈ,ਉਥੇ ਗੁਰੂ ਜੀ ਦੇ ਜੀਵਨ-ਭਰ ਦੇ ਸੰਗੀ ਸਾਥੀ,ਭਾਈ ਬਾਲਾ ਜੀ ਅਤੇ ਭਾਈ ਮਰਦਾਨਾ ਜੀ ਦਾ ਨਾਮ ਵੀ ਪੂਰੇ ਸਤਿਕਾਰ ਨਾਲ ਲਿਆ ਜਾਂਦਾ ਹੈ। ਭਾਈ ਬਾਲਾ ਜੀ ਦੀ ਜੀਵਨੀ ਦਾ ਵਿਸ਼ਾ ਸਾਹਿਤਕਾਰਾਂ ਦੀ ਕਲਮ ਤੋਂ ਅਛੋਹ ਹੀ ਰਿਹਾ ਲਗਦਾ ਹੈ। ਭਾਈ ਬਾਲਾ ਜੀ ਦੇ ਆਰੰਭਕ ਜੀਵਨ ਬਾਰੇ ਵਧੇਰੇ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਪੁਰਾਤਨ ਜਨਮ ਸਾਖੀ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਭਾਈ ਬਾਲਾ ਜੀ ਉਮਰ ਵਿੱਚ ਗੁਰੂ ਜੀ ਤੋਂ ਵੱਡੇ ਸਨ,ਭੱਟੀ ਜਾਤ ਦਾ "ਰਾਏ ਭੋਇ" ਮੁਸਲਮਾਨ ਬਣਿਆ ਸੀ,ਜਿਸ ਕਰਕੇ ਜਗੀਰ ਵਿੱਚ ਉਸ ਨੂੰ 20 ਪਿੰਡ ਮਿਲ ਗਏ ਸਨ। ਇਸ ਕਰਕੇ ਤਲਵੰਡੀ ਦਾ ਨਾਮ 'ਰਾਏ ਭੋਇ' ਦੀ ਤਲਵੰਡੀ ਪੈ ਗਿਆ ਸੀ। 'ਰਾਏ ਭੋਇ' ਦੀ ਤਲਵੰਦੀ ਦਾ ਨਵਾਬ ਰਾਏ ਬੁਲਾਰ ਸੀ। ਉਸ ਕੋਲ ਪਿਤਾ ਮਹਿਤਾ ਕਾਲੂ ਜੀ ਖੇਤ-ਪ੍ਰਬੰਧਕ (ਪਟਵਾਰੀ) ਵਜੋਂ ਨੌਕਰੀ ਕਰਦੇ ਸਨ। ਭਾਈ ਬਾਲਾ ਜੀ ਵੀ ਇਸੇ 'ਰਾਏ ਭੋਇ' ਦੀ ਤਲਵੰਡੀ ਦਾ ਵਸਨੀਕ ਸੀ। ਬਾਬਾ ਮਹਿਤਾ ਕਾਲੂ ਜੀ,ਭਾਈ ਬਾਲਾ ਜੀ ਦੀ ਸੂਝ ਬੂਝ ਅਤੇ ਇਮਾਨਦਾਰੀ ਤੋਂ ਪਹਿਲਾਂ ਹੀ ਵਾਕਫ਼ ਸਨ।

ਭਾਈ ਬਾਲਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗਹਿਰਾ ਮਿਲਾਪ ਭਾਵੇਂ "ਸਾਖੀ ਸੱਚਾ ਸੱਚਾ ਸੌਦਾ"(1484 ਈ:),ਜਦੋਂ ਗੁਰੂ ਜੀ ਦੀ ਉਮਰ 15 ਸਾਲ ਦੀ ਸੀ,ਨਾਲ ਹੁੰਦਾ ਹੈ ਪਰ ਉਸ ਤੋਂ ਪਹਿਲਾਂ ਵੀ ਭਾਈ ਬਾਲਾ ਜੀ, ਗੁਰੂ ਜੀ ਦਾ ਸੰਗੀ-ਸਾਥੀ ਸੀ। ਸੱਚੇ ਸੌਦੇ ਲਈ ਜਾਣ ਵੇਲੇ 20 ਰੁਪਏ,ਪਿਤਾ ਕਾਲੂ ਜੀ ਨੇ,ਭਾਈ ਬਾਲਾ ਜੀ ਦੇ ਹੱਥ ਹੀ ਫੜਾਏ ਸਨ। ਪੁਰਾਤਨ ਜਨਮ ਸਾਖੀ ਪੰਨਾ 33 ਅਨੁਸਾਰ, "ਪਿਤਾ ਕਾਲੂ ਨੇ ਭਾਈ ਬਾਲੇ ਨੂੰ ਬੁਲਾਇ ਕਰ ਕਹਿਆ,ਸੁਣ ਬਾਲਾ! ਤੂੰ ਸਿਆਣਾ ਹੈਂ,ਤੂੰ ਨਾਨਕ ਸੰਗ ਜਾਹ,ਕਿਵੇਂ ਇਹ ਵਣਜ ਕਰਨਾ ਸਿੱਖੇ,ਤੂੰ ਇਸ ਦਾ ਸੰਗੀ ਹੈਂ"। ਭੁੱਖੇ ਸਾਧੂਆਂ ਲਈ ਲੰਗਰ ਦਾ ਸਮਾਨ ਲਿਆਉਣ ਲਈ ਗੁਰੂ ਜੀ ਦੇ ਕਹਿਣ ਤੇ, "ਬੀਸ ਰੁਪਏ ਭਾਈ ਬਾਲੇ ਨੇ,ਨਾਨਕ ਜੀ ਦੇ ਹੱਥ ਦੇ ਦਿੱਤੇ ਤੇ ਆਖਿਆ,ਮਹਾਰਾਜ! ਮਹਿਤੇ ਕਾਲੂ ਦਾ ਡਰ ਹੈ। ਉਸ ਨੇ ਵਣਜ ਕਰਨੇ ਵਾਸਤੇ ਤੁਹਾਨੂੰ ਰੁਪਏ ਦਿੱਤੇ ਹਨ ਤੇ ਉਹ ਸਾਭਾਅ ਦਾ ਕਠਨ ਹੈ,ਸੋ ਤੁਸੀਂ ਜਾਣੋਂ,ਮੈਂ ਆਪ ਦਾ ਅਨੁਸਾਰੀ ਹਾਂ। ਜਿਸ ਤਰ੍ਹਾਂ ਆਗਿਆ ਦਿੰਦੇ ਹੋ,ਮੈਂ ਉਸੇ ਤਰਾਂ ਹੀ ਕਰਾਂਗਾ"। ............ਤੇ ਰੁਪਏ ਲੈ ਕੇ ਗੁਰੂ ਜੀ 'ਸੰਤ ਰੇਣ'(ਜੋ ਭੁੱਖੇ ਸਾਧੂਆਂ ਦਾ ਮੁਖੀ ਸੀ) ਦੇ ਪਾਸ ਜਾਇ ਬੈਠੇ"। ਭਾਈ ਬਾਲਾ ਜੀ,ਸ੍ਰੀ ਨਾਨਕ ਦੇਵ ਜੀ ਦੇ ਪ੍ਰਾਰੰਭਕ ਜੀਵਨ ਦੇ ਅਗੰਮੀ ਚੋਜਾਂ ਤੋਂ ਜਾਣੂੰ ਸੀ। ਇਹ ਗੁਰੂ ਜੀ ਨੂੰ ਸਧਾਰਨ ਬਾਲਕ ਨਹੀਂ,ਸਗੋਂ "ਰੱਬੀ ਜੋਤਿ" ਕਰਕੇ ਸਤਿਕਾਰਦਾ ਸੀ ਅਤੇ ਉਹ ਗੁਰੂ ਜੀ ਦਾ ਹਰ ਹੁਕਮ ਮੰਨਣ ਲਈ ਤਿਆਰ ਸੀ।

ਭਾਈ ਬਾਲਾ ਜੀ ਦੇ ਪਿਤਾ ਦਾ ਨਾਮ ਸ਼੍ਰੀ ਚੰਦਰਭਾਨ ਅਤੇ ਜਾਤ ਸੰਧੂ ਜੱਟ ਸੀ। ਖੇਤੀ ਦਾ ਮਾਲੀਆ ਉਗਰਾਹੁਣ ਲਈ ਵੀ ਪਿਤਾ ਮਹਿਤਾ ਕਾਲੂ ਦਾ,ਭਾਈ ਬਾਲਾ ਨਾਲ ਸਬੰਧ ਰਹਿੰਦਾ ਸੀ। ਸੱਚਾ ਸੌਦਾ ਕਰਨ ਵੇਲੇ ਗੁਰੂ ਜੀ ਦੇ ਨਾਲ ਭਾਈ ਬਾਲਾ ਜੀ ਸਨ ਅਤੇ ਸਮਾਨ ਚੁੱਕਣ ਅਤੇ ਢੋਆ ਢੁਆਈ ਲਈ ਭਾਈ ਮਰਦਾਨਾ ਜੀ ਨੂੰ ਵੀ ਨਾਲ ਹੀ ਭੇਜਿਆ ਗਿਆ ਸੀ।

28 ਮਾਰਚ 1484 ਈ: ਨੂੰ,ਗੁਰੂ ਜੀ ਨੇ ਪਹਿਲੇ ਮੋਦੀ ਪੰਡਤ ਦੇਵ ਦੱਤ ਕੋਲੋਂ,ਮੋਦੀਖਾਨੇ ਦਾ ਚਾਰਜ ਲੈ ਲਿਆ ਸੀ ਤੇ ਭਾਈ ਬਾਲਾ ਜੀ ਉਸ ਸਮੇਂ ਸੁਲਤਾਨਪੁਰ ਲੋਧੀ ਵਿਖੇ ਵੀ ਗੁਰੂ ਜੀ ਦੇ ਨਾਲ ਸਨ। ਭਾਈ ਬਾਲਾ ਜੀ ਮੋਦੀਖਾਨੇ ਵਿਚੋਂ ਸੌਦਾ,ਰਸਦਾਂ,ਸਮਾਨ ਕੱਢਣ ਤੇ ਰੱਖਣ ਦਾ ਕੰਮ ਕਰਨ ਲੱਗ ਪਏ। ਜਦੋਂ ਗੁਰੂ ਜੀ ਨੂੰ ਮੋਦੀਖਾਨੇ ਦੀ ਨੌਕਰੀ ਮਿਲ ਗਈ ਤਾਂ ਭਾਈ ਬਾਲਾ ਜੀ ਨੇ,ਆਪਣੇ ਪਿੰਡ ਤਲਵੰਡੀ ਵਾਪਸ ਜਾਣ ਲਈ ਗੁਰੂ ਜੀ ਤੋਂ ਆਗਿਆ ਮੰਗੀ ਤਾਂ ਗੁਰੂ ਜੀ ਨੇ ਪਿਆਰ ਨਾਲ ਆਖਿਆ "ਭਾਈ ਬਾਲਾ ਜੀ! ਅਸੀਂ ਤੇਰੇ ਨਾਲ ਕੱਚੀ ਪ੍ਰੀਤ ਨਹੀਂ ਕਰਨੀ। ਸਾਨੂੰ ਤੇਰੇ ਨਾਲ ਅਜੇ ਬਹੁਤ ਕੰਮ ਹੈ। ਅਸੀਂ ਇਥੇ ਮੋਦੀਖਾਨੇ ਵਿੱਚ ਕੁਝ ਸਮਾਂ ਹੀ ਕੰਮ ਕਰਨਾ

ਹੈ,ਫਿਰ ਅਸੀਂ "ਨਿਰੰਕਾਰ ਦੀ ਕਿਰਤ"ਕਰਨੀ ਹੈ,ਤੂੰ ਨਿਰੰਕਾਰ ਦਾ ਤਮਾਸ਼ਾ ਵੇਖ"। ਭਾਈ ਬਾਲਾ ਜੀ ਨੇ ਗੁਰੂ ਜੀ ਦਾ ਹੁਕਮ ਸਤਿ ਕਰਕੇ ਮੰਨਿਆਂ ਤੇ ਆਖਿਆ "ਜਿਉਂ ਤੁਸੀਂ ਆਖੋਗੇ,ਸੋਈ ਮੈਂ ਕਰਾਂਗਾ। ਪਹਿਲੇ ਵੀ ਬਾਲਪਨ ਤੋਂ ਜਿਵੇਂ ਮੈਨੂੰ ਕਹਿੰਦੇ ਰਹੇ ਹੋ,ਉਵੇਂ ਹੀ ਮੰਨਦਾ ਆਇਆ ਹਾਂ। ਮੈਂ ਤਾਂ ਆਪ ਦਾ ਅਨੁਸਾਰੀ(ਸੇਵਕ) ਹਾਂ।" ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਰਮੇਸ਼ਰ ਰੂਪ ਮੰਨਣ ਵਾਲਿਆਂ ਵਿੱਚ,ਜਿਥੇ ਭੈਣ ਨਾਨਕੀ ਜੀ,ਰਾਏ ਬੁਲਾਰ ਜੀ ਆਦਿ ਦਾ ਨਾਮ ਆਉਂਦਾ ਹੈ,ਉਥੇ ਭਾਈ ਬਾਲਾ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਨੂੰ ਆਰੰਭਕ ਕਾਲ ਤੋਂ "ਰੱਬ ਪਰਮੇਸ਼ਰ" ਕਰਕੇ ਜਾਣਿਆ ਤੇ ਮੰਨਿਆ। ਸੁਲਤਾਨਪੁਰ ਲੋਧੀ ਵਿਖੇ ਜਦੋਂ,ਪਿਤਾ ਮਹਿਤਾ ਕਾਲੂ ਜੀ ਨੇ ਭਾਈ ਬਾਲਾ ਜੀ ਨੂੰ ਕਿਹਾ ਕਿ "ਨਾਨਕ ਜੀ ਦੇ ਕੰਮ-ਕਾਰ ਦੀ ਨਿਗਰਾਨੀ ਰੱਖੀਂ ਤੇ ਜੋ ਬਚਤ-ਵਟਤ-ਨਫ਼ਾ ਹੋਵੇ,ਉਹ ਆਪਣੇ ਕੋਲ ਬਚਾ ਕੇ ਰੱਖੀਂ",ਤਾਂ ਭਾਈ ਬਾਲਾ ਜੀ ਨੇ ਇਸ ਗੱਲ ਦਾ ਬੁਰਾ ਮਨਾਇਆ ਤੇ ਪਿਤਾ ਮਹਿਤਾ ਕਾਲੂ ਜੀ ਨੂੰ ਆਖ ਦਿੱਤਾ ਕਿ ਉਹ ਆਪ ਹੀ ਇਥੇ(ਮੋਦੀਖਾਨੇ) ਰਹਿ ਕੇ ਨਾਨਕ ਜੀ ਦਾ ਹਿਸਾਬ-ਕਿਤਾਬ ਵੇਖ ਲਵੇ"। ਭਾਈ ਬਾਲਾ ਜੀ ਨੇ ਆਖਿਆ, "ਪਿਤਾ ਜੀ!ਨਾਨਕ ਆਦਮੀ ਨਹੀਂ,ਉਹ ਪਰਮੇਸ਼ਰ ਨਜਰੀਂ ਆਂਵਦਾ ਹੈ"।

"ਚੜ੍ਹਿਆ ਸੋਧਣ ਧਰਤਿ ਲੋਕਾਈ," ਉਦਾਸੀਆਂ ਤੇ ਜਾਣ ਤੋਂ ਪਹਿਲਾਂ,ਗੁਰੂ ਬਾਬੇ ਨੇ ਆਪਣੇ ਨਿਕਟ ਸਾਥੀਆਂ ਦੀ ਪਰਖ ਕਰਨ ਲਈ,ਭਾਈ ਬਾਲਾ ਤੇ ਮਰਦਾਨਾ ਜੀ ਨੂੰ ਆਖਿਆ,"ਸਾਡੇ ਨਾਲ ਰਹਿ ਕੇ ਭੁੱਖ-ਨੰਗ ਹਈ,ਜੇ ਸੁੱਖ ਭੋਗਣੇ ਹੈਨਿ ਤਾਂ ਜਾਹ ਤਲਵੰਡੀ।" ਪਰ ਧੰਨ ਧੰਨ ਹਨ ਇਹ ਦੋਵੇਂ ਸਿੱਖ,ਧੰਨ ਹੈ ਇਨ੍ਹਾਂ ਦਾ ਗੁਰੂ ਪਿਆਰ ਤੇ ਧੰਨ ਹੈ ਇਨ੍ਹਾਂ ਦੀ ਗੁਰੂ ਜੀ ਨਾਲ ਮਿੱਤਰਤਾ। ਦੋਵਾਂ ਨੇ ਸਿਰ ਝੁਕਾ ਕੇ ਆਪਣਾ ਸਾਰਾ ਜੀਵਨ ਗੁਰੂ ਬਾਬੇ ਲਈ ਸਦਾ ਲਈ ਅਰਪਣ ਕਰ ਦਿੱਤਾ। ਇਹ ਦੋਵੇਂ ਗੁਰੂ ਜੀ ਦੇ ਹੋ ਗਏ ਤੇ ਗੁਰੂ ਜੀ ਇਨ੍ਹਾਂ ਦੇ। ਦੋਵਾਂ ਨੇ ਆਖਿਆ, "ਜਿਥੇ ਤੁਸੀਂ ਰਹੋਗੇ,ਉਥੇ ਅਸੀਂ ਵੀ ਰਹਿ ਲਵਾਂਗੇ"। ਕਲਜੁਗ ਵਾਲੀ ਸਾਖੀ ਵਿੱਚ,ਕਲਜੁਗ ਵਲੋਂ ਗੁਰੂ ਜੀ ਨੂੰ ਅਕਾਲ ਪੁਰਖ ਜੀ ਦੇ ਦੱਸੇ ਮਾਰਗ ਤੋਂ ਹਟਾਉਣ ਲਈ ਭਿਆਨਕ ਰੁਕਾਵਟਾਂ ਪਾਈਆਂ। ਬੱਦਲ ਗਰਜੇ,ਬਿਜਲੀ ਚਮਕੇ,ਭਾਰੀ ਤੁਫ਼ਾਨ,ਪਹਾੜਾਂ ਤੋਂ ਪੱਥਰ ਡਿੱਗੇ,ਬਰਫ਼ ਦੇ ਢੇਲੇ,ਅੱਗ ਦੇ ਬਲਦੇ ਗੋਲੇ(ਭਾਂਬੜ) ਜਦੋਂ ਵਰ੍ਹਨ ਲੱਗੇ ਤਾਂ ਭਾਈ ਬਾਲਾ ਜੀ,ਅਜਿਹੀ ਅਵਸਥਾ ਵਿਚ ਵੀ ਅਡੋਲ ਤੇ ਸ਼ਾਂਤ ਰਹੇ। ਲਾਹੌਰ ਦੀ ਫੇਰੀ ਵੇਲੇ,ਗੁਰੂ ਜੀ ਨੇ ਅੰਮ੍ਰਿਤ ਵੇਲੇ ਤੋਂ ਹੀ ਲਾਹੌਰ ਸ਼ਹਿਰ ਵਿੱਚ ਵੇਖਿਆ ਕਿ ਕਸਾਈ ਗਊਆਂ ਅਤੇ ਬੱਕਰੇ ਹਲਾਲ ਕਰ ਰਹੇ ਹਨ।

"ਲਾਹੌਰ ਸ਼ਹਿਰ ਜਹਿਰ ਕਹਿਰ ਸਵਾ ਪਹਿਰ॥"(ਅੰਗ 1412) ਫੁਰਮਾ ਕੇ ਗੁਰੂ ਜੀ ਨੇ ਭਾਈ ਬਾਲਾ ਜੀ ਨੂੰ ਆਖਿਆ "ਭਾਈ ਬਾਲਾ! ਅਸੀਂ ਲਹੂ ਦੀ ਨਗਰੀ ਆਏ ਹਾਂ,ਇਥੇ ਮਲੇਛਾਂ ਦਾ ਰਾਜ ਹੈ। ਅਸੀਂ ਦਸਵਾਂ ਅਵਤਾਰ ਧਾਰਕੇ,ਮਲੇਛਾਂ ਦਾ ਨਾਸ ਅਤੇ ਧਰਮ ਦਾ ਰਾਜ ਕਰਾਂਗੇ"। ਭਾਈ ਬਾਲਾ ਜੀ ਨੇ ਸਤਿਬਚਨ ਆਖਿਆ।

ਗੁਰੂ ਬਾਬੇ ਨੂੰ ਜਦੋਂ ਧੁਰ ਕੀ ਬਾਣੀ ਦਾ ਰੱਬੀ ਫੁਰਮਾਨ ਫੁਰਦਾ ਤਾਂ ਆਖਦੇ, "ਬੋਲ ਭਾਈ ਬਾਲਿਆ ਸਤਿ ਕਰਤਾਰ,ਛੇੜ ਮਰਦਾਨਿਆ ਰਬਾਬ ਦੀ ਤਾਰ,ਰੱਬੀ ਬਾਣੀ ਆਈ ਆ"। ਤਾਂ ਮਰਦਾਨੇ ਦੀ ਰਬਾਬ ਵਿਚੋਂ "ਧੰਨ ਗੁਰੂ ਨਾਨਕ! ਤੂੰ ਹੀ ਨਿਰੰਕਾਰ," ਦੀਆਂ ਜਦੋਂ ਤਨਬਾਂ ਨਿਕਲਦੀਆਂ ਤਾਂ ਭਾਈ ਬਾਲਾ ਜੀ ਰੱਬੀ ਰੰਗ ਵਿੱਚ ਏਨੇ ਵਿਸਮਾਦ ਹੋ ਜਾਂਦੇ ਸਨ ਕਿ ਕਿਨ੍ਹਾਂ ਚਿਰ ਉਨ੍ਹਾਂ ਦੀ ਸਮਾਧੀ ਲੱਗੀ ਰਹਿੰਦੀ ਸੀ। ਪਹਿਲੀ ਉਦਾਸੀ ਸਮੇਂ,ਗੁਰੂ ਜੀ ਦੇ ਨਾਲ ਭਾਈ ਬਾਲਾ ਜੀ ਤੇ ਮਰਦਾਨਾ ਜੀ ਦੋਵੇਂ ਹੀ ਗਏ। ਪਰ ਬਗਦਾਦ,ਅਰਬ ਦੇਸਾਂ ਦੀ ਉਦਾਸੀ ਸਮੇਂ,ਗੁਰੂ ਜੀ ਨਾਲ ਭਾਈ ਬਾਲਾ ਜੀ ਨਹੀਂ ਗਏ। ਜੇਹਾ ਕਿ ਭਾਈ ਗੁਦਾਸ ਜੀ ਦੀਆਂ ਵਾਰਾਂ ਤੋਂ ਵੀ ਸਪਸ਼ਟ ਹੈ:

ਬਾਬਾ ਗਇਆ ਬਗਦਾਦ ਨੋ ਬਾਹਰ ਜਾਇ ਕੀਆ ਅਸਥਾਨਾ॥
ਇਕ ਬਾਬਾ ਅਕਾਲ ਰੂਪ,ਦੂਜਾ ਰਬਾਬੀ ਮਰਦਾਨਾ॥

ਭਾਈ ਬਾਲਾ ਜੀ ਮੱਕਾ ਮਦੀਨਾ ਵੱਲ ਨਹੀਂ ਗਏ।

ਪਾਣੀਪਤ ਵਿਖੇ ਸੇਖ ਸ਼ਰਫ਼ ਤੇ ਸੇਖ ਤਾਹਰ ਨੇ,ਗੁਰੂ ਅਤੇ ਉਸ ਦੇ ਦੋਵਾਂ ਸਾਥੀਆਂ ਦੇ ਲੰਬੇ ਕੇਸ ਵੇਖ ਕੇ ਪੁੱਛਿਆ, "ਤੁਸੀਂ ਹਿੰਦੂ ਫਕੀਰ ਹੋ ਤੇ ਕੇਸ ਕਿਉਂ ਰੱਖੇ ਹੋਏ ਹਨ? ਹਿੰਦੂ ਸਾਧੂ ਸੰਤ ਤਾਂ ਮੋਨੇ ਹੁੰਦੇ ਹਨ?"ਤਾਂ ਗੁਰੂ ਜੀ ਨੇ ਆਖਿਆ, "ਖੁਦਾ ਨੇ ਹਰ ਇਨਸਾਨ (ਮਰਦ) ਦੀ ਸ਼ਕਲ,ਕੇਸ,ਦਾਹੜੀ ਅਤੇ ਮੁੱਛਾਂ ਵਾਲੀ ਬਣਾਈ ਹੈ। ਔਰਤ ਦੇ ਵੀ ਕੇਸ ਹੁੰਦੇ ਹਨ। ਧਰਤੀ ਉਪਰ ਜਿਨੇ ਵੀ ਪੀਰ,ਰਿਸ਼ੀ,ਮੁਨੀ ਹੋਏ ਹਨ,ਸਾਰੇ ਹੀ ਕੇਸਧਾਰੀ ਸਨ ਤੇ ਰੱਬੀ ਰਜਾ ਵਿੱਚ ਰਹਿਣ ਵਾਲੇ ਸਨ। ਸਗੋਂ ਤੁਸੀਂ ਇਹ ਦੱਸੋ ਕਿ "ਤੁਸੀਂ ਕੇਸ ਕਿਉਂ ਕੱਟਦੇ ਹੋ? ਤੁਹਾਨੂੰ ਅੱਲਾ ਵਲੋਂ ਦਿੱਤੀ ਹੋਈ ਨਿਸਾਨੀ ਸ਼ਕਲ ਵਿੱਚ ਰਹਿਣਾ ਕਿਉਂ ਪਸੰਦ ਨਹੀਂ," ਤਾਂ ਸਾਰੇ ਸ਼ਰਮਸਾਰ ਹੋਏ,ਸਪਸ਼ਟ ਹੈ ਕਿ ਭਾਈ ਬਾਲਾ ਜੀ ਕੇਸਧਾਰੀ ਸਨ।

*ਬਾਕੀ ਸਫਾ 41 'ਤੇ*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਮੁੰਡਾ ਜਾਂ ਕੁੜੀ

ਉਤੋਂ ਉਤੋਂ ਨੇ ਆਖਦੇ ਲੋਕ ਸਾਰੇ,
"ਕੀ ਫਰਕ ਹੈ? ਮੁੰਡਾ ਜਾਂ ਕੁੜੀ ਹੋਵੇ।"
ਕੁੜੀ ਜੰਮੇ ਤੋਂ ਗਸ਼ੀਆਂ ਪੈਂਦੀਆਂ ਨੇ,
ਫੱਕੀ ਜ਼ਹਿਰ ਦੀ ਜਿਸ ਤਰ੍ਹਾਂ ਪੁੜੀ ਹੋਵੇ।
ਹਾਸੇ ਕਤਲ ਹੁੰਦੇ, ਸੱਥਰ ਵਿਛ ਜਾਂਦੇ,
ਬੇੜੀ ਕਿਸਮਤਾਂ ਦੀ ਜੀਕਰ ਰੁੜੀ ਹੋਵੇ।
ਪੁੱਤ ਜੰਮੇ ਤਾਂ ਕੈਲਵੀ ਢੋਲ ਵੱਜਣ,
ਦੌਲਤ ਜਿਵੇਂ ਜਹਾਨ ਦੀ ਜੁੜੀ ਹੋਵੇ।

## ਚੋਣ ਜੰਗ

ਘੜੀ ਘੜੀ ਹੁਣ ਨੇਤਾ ਇਹ ਸੋਚਦੇ ਨੇ,
ਕਿਸਮਤ ਆਪਣੀ ਕਿਸ ਤਰ੍ਹਾਂ ਘੜੀ ਜਾਵੇ?
ਚੋਣ ਜੰਗ ਹੈ ਸਿਰ ਤੇ ਆਣ ਢੁੱਕੀ,
ਕਿਵੇਂ ਸਫਲਤਾ ਨਾਲ, ਇਹ ਲੜੀ ਜਾਵੇ?
ਆਪੋਜ਼ੀਸ਼ਨ ਨਾ ਮੋਰਚਾ ਮਾਰ ਜਾਏ,
ਨਬਜ਼ ਜਨਤਾ ਦੀ ਕਿਸ ਤਰ੍ਹਾਂ ਫੜੀ ਜਾਵੇ?
ਡੂੰਘੇ ਪਾਣੀਆਂ ਵਿੱਚ ਜੋ ਤੈਰਦੀ ਏ,
ਮੱਛੀ 'ਕੈਲਵੀ' ਕਿਸ ਤਰ੍ਹਾਂ ਫੜੀ ਜਾਵੇ?

## ਵਜ਼ੀਰ

ਪਹਿਲਾਂ ਟਿਕਟ ਲਈ ਮਾਰਦਾ ਹੱਥ ਪੱਲਾ,
ਹਰ ਵਰਕਰ ਆਖਦਾ, ਤੀਰ ਬਣ ਜਾਂ।
ਗੁੰਡਾ ਸ਼ਕਤੀ ਤੇ ਧਨ ਬਲ ਜੋੜ ਦੋਵੇਂ,
ਬਿਨ੍ਹਾਂ ਰਿੱੜੇ ਹੀ ਦੁੱਧ ਤੋਂ ਖੀਰ ਬਣ ਜਾਂ।
ਵਿਧਾਨ ਸਭਾ ਦੀ ਸੀਟ ਜੇ ਕੁੱਟ ਲੈਂਦੇ,
ਫੇਰ ਸੋਚਦਾ ਪੀਰਾਂ ਦਾ ਪੀਰ ਬਣ ਜਾਂ।
ਚੰਗਾ ਮਹਿਕਮਾ 'ਕੈਲਵੀ' ਹੱਥ ਲੱਗੇ,
ਜਾਗਣ ਭਾਗ, ਮੈਂ ਲੁੱਟਾਂ, ਵਜ਼ੀਰ ਬਣ ਜਾਂ।

## ਪੁਲੀਸ ਤੇ ਭਾਸ਼ਾ ਉਨਤੀ

ਕਦਰ ਕੋਈ ਨਾ ਕਰਦਾ ਪੁਲਸੀਆਂ ਦੀ,
ਆਖਰ ਉਹ ਵੀ ਹੈਣ ਇਨਸਾਨ ਯਾਰੋ।
ਇਹਨਾਂ ਭਾਸ਼ਾ ਨੂੰ ਬੜਾ ਅਮੀਰ ਕੀਤਾ,
ਜਾਵਾਂ ਸਦਕੜੇ ਮੈਂ ਕੁਰਬਾਨ ਯਾਰੋ।
ਡਾਕਟਰੇਟ ਦਾ ਵਿਸ਼ਾ ਹੈ ਬੜਾ ਵਧੀਆ,
ਕਰੇ ਖੋਜ ਜੇ ਕੋਈ ਵਿਦਵਾਨ ਯਾਰੋ।
ਮੌਲਕ ਗਾਲ੍ਹਾਂ ਦਾ ਇਨ੍ਹਾਂ ਭੰਡਾਰ ਭਰਿਆ,
ਦੇਣ ਏਹਨਾਂ ਦੀ ਬਹੁਤ ਮਹਾਨ ਯਾਰੋ।

## ਜੇ ਨਾ ਪੁਲੀਸ ਹੁੰਦੀ

ਖੱਫਣ ਨਾਲ ਲੱਗੀ ਜੇਕਰ ਜੇਬ ਹੁੰਦੀ,
ਦੂਣੀ ਸੱਜਣਾ ਰਿਸ਼ਵਤ ਦੀ ਫੀਸ ਹੁੰਦੀ।
ਯਾਰ ਫੁੱਲ ਮਾਰੇ ਪੱਥਰ ਜਾਪਦਾ ਏ,
ਜਖ਼ਮ ਨਾਲੋਂ ਵੱਧ ਜ਼ਖਮ ਦੀ ਚੀਸ ਹੁੰਦੀ।
ਜਿੱਤ ਜਾਏ ਇਲੈਕਸ਼ਨ ਉਹ ਹਾਰਦਾ ਨਹੀਂ,
ਜੀਹਨੂੰ ਬਾਬਿਆਂ ਦਿੱਤੀ ਅਸੀਸ ਹੁੰਦੀ।
ਸਾਰੇ ਮੁਲਕ ਵਿੱਚ ਅਮਨ ਤੇ ਚੈਨ ਹੁੰਦਾ,
ਵਰਦੀਧਾਰੀ ਨਾ ਜੇ ਪੁਲੀਸ ਹੁੰਦੀ।

9878381474

# ਕਾਵਿ ਕਿਆਰੀ

## ਮਾਂ ਬਾਪ ਬਿਨਾ ਜੱਗ ਸਾਰਾ ਸੁੰਨਾ ਜਾਪਦਾ

ਜੀਹਦੇ ਸਿਰੋਂ ਉਠ ਜਦੇ ਮਾਪਿਆ ਦੇ ਛਾਏ ਨੇ,
ਨਿੱਕੇ ਬੱਚੇ ਫੁਲਾ ਵਾਂਗੂੰ ਕਮਲਾਏ ਨੇ,
ਉਮਰਾ ਦਾ ਰੋਣਾ ਪੱਲੇ ਪੈਂਦਾ ਏ ਕਿਲਾਪ ਦਾ,
ਮਾਂ ਬਾਪ ਬਿਨ੍ਹਾਂ ਜੱਗ ਸਾਰਾ ਸੁੰਨਾ ਜਾਪ ਦਾ,
ਮੋਹ ਤੇ ਪਿਆਰ ਵਾਲੇ ਹੁੰਦੇ ਸਦਾ ਤੰਦ ਨੇ,
ਇਹਨਾ ਨਾਲ ਜੁੜੇ ਹੁੰਦੇ ਲਾਡਾਂ ਦੇ ਸਬੰਧ ਨੇ,
ਦੇਖੀਂ ਰੱਬਾ ਤੋੜੀਂ ਨਾ ਤੂੰ ਰਿਸ਼ਤਾ ਮਿਲਾਪ ਦਾ,
ਮਾਂ ਬਾਪ ਬਿਨ੍ਹਾਂ ਜੱਗ ਸਾਰਾ ਸੁੰਨਾ ਜਾਪ ਦਾ,
ਚਾਚੇ, ਤਾਏ, ਕਦੇ ਹੁੰਦੇ ਪੁੱਛਦੇ ਨਾ ਸਾਰਾਂ ਨੂੰ,
ਮਾਪੇ ਬਿਨ੍ਹਾਂ ਜਾਣੇ ਕੇਹੜਾ ਬੱਚੇ ਦੇ ਪਿਆਰਾਂ ਨੂੰ,
ਹੁੰਦਾ ਨਾ ਪੈਮਾਨਾ ਕੋਈ ਮਮਤਾ ਦੇ ਨਾਪ ਦਾ,
ਮਾਂ ਬਾਪ ਬਿਨ੍ਹਾਂ ਜੱਗ ਸਾਰਾ ਸੁੰਨਾ ਜਾਪ ਦਾ,
ਦੇਖੀਂ ਕਿਤੇ ਢਾਹ ਨਾ ਦੇਵੀਂ ਆਸਾਂ ਦੀਆਂ ਢੇਰੀਆਂ,
'ਗੀਤੇ'ਨੂੰ ਤਾਂ ਰੱਬਾ ਹਾਏ ਲੋੜਾਂ ਬੱਸ ਤੇਰੀਆਂ,
ਕੰਮਾ ਵਾਲਾ ਰਿਣੀ ਰਹੂ ਤੇਰੇ ਪ੍ਰਤਾਪ ਦਾ,
ਮਾਂ ਬਾਪ ਬਿਨ੍ਹਾਂ ਜੱਗ ਸਾਰਾ ਸੁੰਨਾ ਜਾਪਦਾ।

ਗੀਤਾ ਕੰਮੇ ਵਾਲਾ
98555492

## ਵਿਅੰਗ-ਸਾਡੇ ਨਾਂ ਦੇ ਨਾਲ ਹੈ ਸਿੰਘ ਲਗਦਾ-------

ਗੁਰਦੁਆਰਾ ਕਮੇਟੀ ਬਣਾਉਣਦੇ ਲਈ,
ਵੋਟਾਂ ਜ਼ੋਰ ਤੇ ਸ਼ੋਰ ਨਾਲ ਪੈਣ ਲੱਗੀਆਂ।
ਹਰ ਕੋਈ ਜਾਇਜ਼ ਨਜਾਇਜ਼ ਵੀ ਕਰੀ ਜਾਂਦਾ,
ਸ਼ਰਮ ਧਰਮ ਨਾਂ ਕੋਈ ਵਿਚਾਰ ਸਾਨੂੰ।
ਸਾਡੇ ਨਾਂ ਦੇ ਨਾਲ ਹੈ ਸਿੰਘ ਲਗਦਾ,
ਵੋਟ ਪਾਉਣ ਦਾ ਪੂਰਾ ਅਧਿਕਾਰ ਸਾਨੂੰ।
ਦਾੜੀ ਮੁੱਛ ਭਾਵੇਂ ਚਟਮ ਸਾਡੀ,
ਸਿਰ ਤੇ ਤਾਜ਼ੀ ਮਸ਼ੀਨ ਲਵਾਈ ਹੋਈ ਐ।
ਪੱਗ ਬੰਨ੍ਹਣ ਦੀ ਸਾਨੂੰ ਨਾ ਜ਼ਾਚ ਆਉਂਦੀ,
ਤਾਹੀਉਂ ਸਾਰੀ ਹੀ ਰਾਂਦ ਕਰਾਈ ਹੋਈ ਐ।
ਪੁੱਤ ਸਿੱਖਾਂ ਦੇ ਅਸੀਂ ਵੀ ਸਿੱਖ ਹੋਏ,
ਸਾਰੇ ਆਖਦੇ ਅਜੇ ਸਰਦਾਰ ਸਾਨੂੰ।
ਸਾਡੇ ਨਾਂ ਦੇ ਨਾਲ ਹੈ ਸਿੰਘ ਲਗਦਾ-
ਭਾਵੇ ਸ਼ਾਮ ਨੂੰ ਰੋਜ਼ ਸ਼ਰਾਬ ਪੀਂਦੇ,
ਘੰਟੇ ਘੰਟੇ ਬਾਅਦ ਜਰਦਾ ਅਸੀਂ ਲਾਂਵਦੇ ਹਾਂ।
ਕਦੇ ਪੋਸਤ ਤੇ ਕਦੇ ਅਸੀਂ ਭੰਗ ਛਕੀਏ,
ਕੈਪਸੂਲ ਤੇ ਗੋਲੀਆਂ ਖਾਂਵਦੇ ਹਾਂ।
ਸਾਰੀ ਉਮਰ ਹੀ ਆਪਾਂ ਤਾਂ ਐਸ਼ ਕਰਨੀ,
ਮਾੜਾ ਸਮਝਦਾ ਭਾਵੇਂ ਪ੍ਰੀਵਾਰ ਸਾਨੂੰ।
ਸਾਡੇ ਨਾਂ ਦੇ ਨਾਲ ਹੈ ਸਿੰਘ ਲਗਦਾ---
ਇੱਕ ਬਾਬੇ ਨਾਲ ਕਦੇ ਨਾ ਪਵੇ ਪੂਰੀ,
ਸਾਰੇ ਬਾਬਿਆਂ ਨੂੰ ਆਪਾਂ ਤਾਂ ਮੰਨਦੇ ਹਾਂ।
ਪੂਜਾ ਮੜ੍ਹੀਆਂ ਮਸਾਣਾਂ ਦੀ ਖੂਬ ਕਰਦੇ,
ਬੜੇ ਪੂਜਕ ਵੀ ਸੂਰਜ ਤੇ ਚੰਨ ਦੇ ਹਾਂ।
ਕਿਧਰੋਂ ਪੁੱਤਰ ਮਿਲਦੇ ਕਿਧਰੋਂ ਮਿਲੇ ਮਾਇਆ.
ਬੜਾ ਮਿਲਦਾ ਹੈ ਉਥੇ ਸਤਿਕਾਰ ਸਾਨੂੰ।
ਸਾਡੇ ਨਾਂ ਦੇ ਨਾਲ ਹੈ ਸਿੰਘ ਲਗਦਾ----
ਕੋਈ ਪਤਾ ਨਹੀਂ ਪਤਿਤ ਕੌਣ ਹੁੰਦੇ,
ਨਾਹੀਂ ਰਹਿਤ ਮਰਿਆਦਾ ਨੂੰ ਜਾਣਦੇ ਹਾਂ।
ਜਿਵੇਂ ਲੀਡਰ,ਪ੍ਰਧਾਨ ਤੇ ਮੁਖੀ ਕਰਦੇ,
ਉਹਨਾਂ ਵਾਂਗ ਹੀ ਮੌਜਾਂ ਅਸੀਂ ਮਾਣਦੇ ਹਾਂ।
ਜਿਹੜਾ ਦੁਨੀਆਂ ਦੇ ਨਾਲੋਂ ਹੀ ਉਲਟ ਚੱਲੇ,
ਨਹੀਂ ਚਾਹੀਦਾ ਉਹ ਕਿਰਦਾਰ ਸਾਨੂੰ।
ਸਾਡੇ ਨਾਂ ਦੇ ਨਾਲ ਹੈ ਸਿੰਘ ਲਗਦਾ----
ਰਹਿਤ ਮਰਿਆਦਾ ਨੂੰ ਬਿਲਕੁਲ ਵਿਸਾਰ ਦਿਤਾ,

ਸਿੱਖ ਧਰਮ ਤੋਂ ਅਸੀਂ ਹੁਣ ਡੋਲ ਗਏ ਹਾਂ।
ਦਸ ਗੁਰੂਆਂ,ਗੁਰਬਾਣੀ ਨੂੰ ਭੁੱਲ ਗਏ ਹਾਂ,
ਅਸੀਂ ਸਿੱਖ ਹੀ ਸਿੱਖੀ ਨੂੰ ਰੋਲ ਗਏ ਹਾਂ।
ਤੇਰੀ 'ਜ਼ਾਚਕਾ' ਕਿਸੇ ਨੇ ਮੰਨਣੀ ਨਹੀਂ
ਦੇ ਰਹੀ ਹੌਸਲਾ ਖੁਦ ਸਰਕਾਰ ਸਾਨੂੰ।
ਸਾਡੇ ਨਾਂ ਦੇ ਨਾਲ ਹੈ ਸਿੰਘ ਲਗਦਾ,
ਵੋਟ ਪਾਉਣ ਦਾ ਪੂਰਾ ਅਧਿਕਾਰ ਸਾਨੂੰ।

*ਮਾਸਟਰ ਸੁਖਦੇਵ ਸਿੰਘ 'ਜਾਚਕ'*
*9464005685*

## ਸੁਣੀ ਬਾਬੇ ਨਾਨਕ ਦੀ ਨਹੀਂ ਬਾਤ ਆਪਾਂ।

ਭਾਵੇਂ ਪਾਕੇ ਗਾਤਰੇ ਇਕੋ ਬਾਟੇ ਵਿੱਚੋਂ,
ਛਕ ਲਈ ਅੰਮ੍ਰਿਤ ਦੀ ਦਾਤ ਆਪਾਂ।
ਧੁਰ ਅੰਦਰੋਂ ਫਿਰ ਵੀ ਛੱਡਣੇ ਨਹੀ,
ਗੋਤ,ਬਰਾਦਰੀਆਂ,ਜਾਤ,ਪਾਤ ਆਪਾਂ।
ਕਿਸੇ ਗਰੀਬ,ਦੁਖੀਏ,ਮਜ਼ਲੂਮ ਦੇ ਵੱਲ,
ਭੁੱਲ ਕੇ ਵੀ ਮਾਰੀਏ ਨਾ ਝਾਤ ਆਪਾਂ।
ਪਿੱਛੇ ਛੱਡਿਆ ਭੂਮੀਏ,ਸੱਜਣਾਂ ਨੂੰ,
ਠੱਗੀ ਮਾਰੀਏ ਦਿਨ ਤੇ ਰਾਤ ਆਪਾਂ।
ਕੋਈ ਦਲੀਲ ਨਾ ਕੋਈ ਅਪੀਲ ਸੁਣੀਏ,
ਅਪਣੀ ਹੀ ਭੁੱਲ ਗਏ ਔਕਾਤ ਆਪਾਂ।
ਵੱਖੋ ਵੱਖਰੇ ਦਲ ਬਣਾ ਲਏ ਨੇ,
ਸੁਣੀ ਬਾਬੇ ਨਾਨਕ ਦੀ ਨਹੀਂ ਬਾਤ ਆਪਾਂ।
"ਸ਼ਾਨ"ਸਾਧਾਂ-ਸੰਤਾਂ ਦੇ ਲੱਗ ਪਿੱਛੇ,
ਖੁਦ ਪੰਥ ਦੇ ਵਿਗਾੜੇ ਹਾਲਾਤ ਆਪਾਂ।

*ਹਰਬੰਸ ਸਿੰਘ"ਸ਼ਾਨ"*
*9878573068*

## ਕੰਮ ਚੁਟਕੀ ਨਾਲ ਕਰਾਉਂਦੇ ਮੈਂ ਦੇਖੇ।

ਮਤਵਲ ਖ਼ਾਤਰ ਯਾਰ ਬਣਾਉਂਦੇ ਮੈਂ ਦੇਖੇ।
ਔਖ ਵੇਲੇ ਮੁੱਖ ਘੁਮਾਉਂਦੇ ਮੈਂ ਦੇਖੇ।
ਬਾਪ ਦੀ ਅਰਥੀ ਦੇ ਕੋਲ ਬਹਿਕੇ ਲੋਕ
ਪੁੱਤਰ ਜ਼ਮੀਨ ਵੰਡਾਉਂਦੇ ਮੈਂ ਦੇਖੇ।
ਮੁੱਦਤਾਂ ਬਾਅਦ ਜਦ ਉਹ ਸੀ ਆਏ,
ਘਰ ਦੇ ਦੁੱਖ ਡਰਾਉਂਦੇ ਮੈਂ ਦੇਖੇ।
ਸਦਾ ਹੀ ਦੇਖੋ ਲੇਟ ਮੁੱਖ ਮਹਿਮਾਨ ਹੋਵੇ,
ਕਦੇ ਵੀ ਟਾਇਮ ਸਿਰ ਨਾ ਆਉਂਦੇ ਮੈਂ ਦੇਖੇ।
ਜ਼ੇਬ ਜਿਹਦੀ ਪੈਸੇ ਨਾਲ ਭਾਰੀ ਹੁੰਦੀ ਹੈ,
ਕੰਮ ਚੁਟਕੀ ਨਾਲ ਕਰਾਉਂਦੇ ਮੈਂ ਦੇਖੇ।
ਕਈ ਵਾਰ ਤਾਂ ਸਹਿਨਸ਼ਾਹ ਵੀ ਲੋਕੋ ਇੱਥੇ,
ਚੂਹੀਆਂ ਕੋਲੋਂ ਕੰਨ ਕਤਰਾਉਂਦੇ ਮੈਂ ਦੇਖੇ।
ਜਦੋਂ ਦੇਸ਼ ਦਾ ਵੋਟਰ ਵੇਚ ਜ਼ਮੀਰ ਦੇਵੇ,
ਉਦੋਂ ਰਾਜ ਨਾ ਚੰਗੇ ਆਉਂਦੇ ਮੈਂ ਦੇਖੇ।
ਜਿਸ ਵੀ ਨਾਰੀ ਦਾ ਸਮਾਜ ਦੇ ਵਿਚ ਮਾਣ ਵਧੇ,
ਉਸ ਨਾਲ ਬਲਾਤਕਾਰ ਕਰਾਉਂਦੇ ਮੈਂ ਦੇਖੇ,
ਧਰਮ ਦੇ ਨਾਂ ਤੇ ਧਰਮ ਦੇ ਠੇਕੇਦਾਰ ਇੱਥੇ,
ਸੀ ਲੋਕਾਂ ਦਾ ਲਹੂ ਵਹਾਉਂਦੇ ਮੈਂ ਦੇਖੇ।
ਅਫ਼ਸਰ,ਲੀਡਰ ਭ੍ਰਿਸ਼ਟਾਚਾਰ ਦਾ ਪੈਸਾ,
ਵਿਦੇਸ਼ੀ ਬੈਂਕਾਂ ਵਿਚ ਛੁਪਾਉਂਦੇ ਮੈਂ ਦੇਖੇ।
ਜੇਹੜਾ ਇਕ ਨੰਬਰ ਦਾ ਹੋਵੇ ਗੁੰਡਾ'ਟੋਨੀ',
ਉਸ ਨੂੰ ਪਿੰਡ ਦਾ ਚੌਧਰੀ ਲੋਕ ਬਣਾਉਂਦੇ ਮੈਂ ਦੇਖੇ।

ਰਾਮ ਪ੍ਰਕਾਸ਼ 'ਟੋਨੀ'
9876351093

*(ਕਬਿੱਤ)*

## ਹੁੰਝਾ ਫੇਰੂ ਜਿੱਤ?-ਹੁੰਝਾ ਫੇਰੂ ਸਿੱਖੀ ਨੂੰ!

ਧੱਕੇ-ਸ਼ਾਹੀ ਸੀਨਾ-ਜ਼ੋਰੀ ਬੇਈਮਾਨੀ ਖੂਬ ਚੱਲੀ,
ਸੌਖੀ ਕਰੀ ਜਿੱਤ ਭੈੜੀ ਪੰਥ ਦੀ ਦੁਫੇੜ ਨੇ।
'ਤੇਜਾ ਸਿੰਘ ਹਾਲ'ਹੁਣ ਹੋਏਗਾ ਉਦਾਸ ਬੜਾ!
'ਤੱਤ'ਦੇ ਹਮਾਇਤੀਆਂ ਨੇ ਅੱਖੋਂ ਹੰਝੂ ਕੇਰਨੇ!!
ਹੱਡੀਆਂ ਤੋਂ ਬਿਨਾ ਬਾਵੇ ਮਿੱਟੀ ਦੇ ਬਣਾ ਕੇ ਉੱਥੇ,

ਦਿਨ ਦੀ ਬਣਾਉਣੀ ਰਾਤ ਪਾਏ ਹੋਏ ਨ੍ਹੇਰ ਨੇ।
ਹਾਥੀ ਲੁੰਡੇ ਕੁੰਡੇ ਬਿਨ੍ਹਾਂ ਘੁੰਮਣੇ ਮਸਤ ਹੋਏ
ਮਨ-ਆਈਆਂ ਕਰਦੇ ਉਹ ਕਿਸੇ ਨਹੀਉਂ ਘੇਰਨੇ।
ਕੇਸਰੀ ਨਿਸ਼ਾਨ ਨਾਲ ਭਗਵਾਂ ਮੜ੍ਹਿੱਕਣਾ ਏਂ
ਸਿੱਖ ਤਵਾਰੀਖ ਵਿੱਚੋਂ ਹੋਣੇ ਹੇਰ-ਫੇਰ ਨੇ।
ਦੂਣੀ ਚੌਣੀ ਵਧਣੀ ਐ ,ਬਾਬਾ-ਗਿਰੀ ਪਹਿਲਾਂ ਨਾਲੋਂ
ਸ਼ਬਦ-ਗੁਰੂ ਦੀ ਰੋਸ਼ਨੀ ਦੇ ਬੂਹੇ ਭੇੜਨੇ।
ਨਿਆਰਾ ਏ ਸਰੂਪ ਸਾਨੂੰ'ਤੀਸਰਾ' ਬਣਾਇਆ ਦਾਤੇ,
ਮਨਾਂ'ਚੋਂ ਸਿਧਾਂਤ ਐਸੇ ਹੌਲੀ ਹੌਲੀਗੇਰਨੇ।
ਹੁੱਬ ਹੁੱਬ ਆਖਦੇ ਓ ਹੂੰਝਾ ਫੇਰੂ ਜਿੱਤ ਜਿਹਨੂੰ
ਦੇਖ ਲੈਣਾ ਇਹਨੇ ਹੂੰਝੇ ਸਿੱਖੀ ਤਾਈਂ ਫੇਰਨੇ!!!

*ਤਰਲੋਚਨ ਸਿੰਘ ਦੁਪਾਲਪੁਰ*
*ਅਮਰੀਕਾ*
*001-408-9039952*

## ਕਾਵਿ-ਵਿਅੰਗ
## ਜਿੱਤ ਕਿ ਹਾਰ?

ਲੱਗੀ ਧਰਮ ਨੂੰ ਸਿਉਂਕ ਸਿਆਸਤਾਂ ਦੀ
ਹਾਲਤ ਪੰਥ ਦੀ ਹੋਈ ਬੀਮਾਰ ਵਰਗੀ।
ਕੌਮੀ ਕਾਜ ਦੀ ਕਿਸੇ ਨੂੰ ਫਿਕਰ ਹੈ ਨੀਂ
ਆਗੂ ਕਰਨ ਕਰਤੂਤ ਗੱਦਾਰ ਵਰਗੀ।
ਕਾਲ ਪੈ ਗਿਆ ਦੀਨ ਈਮਾਨ ਵਾਲਾ
ਕੁਟਲ-ਨੀਤੀ ਐ ਅੱਤਿਆਚਾਰ ਵਰਗੀ।
ਸਭ ਕੁਝ ਝੂਠ ਦੀ'ਤੱਕੜੀ'ਤੁੱਲਦਾ ਏ
ਸ਼ੈਅ ਲੱਭਦੀ ਨਹੀਂ ਸਚਿਆਰ ਵਰਗੀ।
ਰਾਜ-ਭਾਗ ਹਕੂਮਤਾਂ ਵਾਲਿਆਂ ਨੇ
ਛੱਡੀ ਗੱਲ ਨਾ ਕੌਮੀ-ਕਿਰਦਾਰ ਵਰਗੀ।
ਧਨ,ਧੌਂਸ ਤੇ ਕਪਟ ਦੇ ਆਸਰੇ ਜੋ
ਸਮਝੋ ਜਿੱਤ ਵੀ ਉਨਾਂ ਦੀ ਹਾਰ ਵਰਗੀ!

*ਤਰਲੋਚਨ ਸਿੰਘ ਦੁਪਾਲਪੁਰ*
*ਅਮਰੀਕਾ*
*001-408-9039952*

## ਫੈਸ਼ਨ ਪਿੱਛੇ ਲਗ ਜੁਆਨੋ

ਗੁਰੂਆਂ ਪੀਰਾਂ ਫਕੀਰਾਂ ਸਾਨੂੰ
ਸਾਦਾ ਰਹਿਣ ਦਾ ਸਬਕ ਸਿਖਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ,
ਵਿਰਸਾ ਆਪਣਾ ਤੁਸਾਂ ਭੁਲਾਇਆ।
ਸਾਦ ਮੁਰਾਦੀ ਜ਼ਿੰਦਗੀ ਜੀ ਕੇ,
ਜੀਵਨ ਦੀ ਸਾਨੂੰ ਜਾਂਚ ਸਿਖਾਈ।
ਉਨ੍ਹਾਂ ਦੇ ਪਾਏ ਪੂਰਨਿਆਂ ਦੀ,
ਇੰਝ ਲੱਗਦਾ ਹੈ ਖਿੱਲੀ ਉਡਾਈ।
ਜੋ ਕੁਝ ਕਰਦੇ ਤੁਸੀਂ ਹੋ ਅੱਜ,
ਦੱਸੋ ਤੁਹਾਨੂੰ ਕਿਸ ਸਿਖਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ......।
ਭਗਤ ਸਰਾਭਿਆਂ ਦੀ ਇਹ ਧਰਤੀ
ਜਿਸਦੇ ਤੁਸੀਂ ਵਾਰਸ ਹੋ।
ਅਪਣਾ ਮੂਲ ਪਛਾਣੋ ਜੁਆਨੋ,
ਤੁਸੀਂ ਤਾਂ ਅਸਲੀ ਪਾਰਸ ਹੋ।
ਤੁਹਾਡੀਆਂ ਰੀਸਾਂ ਲੋਕੀਂ ਕਰਨ,
ਐਡਾ ਵੱਡਾ ਹੈ ਸਰਮਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ.......।
ਅੱਜ ਦੀ ਪੀੜ੍ਹੀ ਕਿੱਧਰ ਚੱਲੀ,
ਸਾਨੂੰ ਭੋਰਾ ਸਮਝ ਨਾ ਆਵੇ।
ਅਸਲ ਨਿਸ਼ਾਨਿਉਂ ਖੁੰਝ ਕੇ ਇਹ,
ਫੈਸ਼ਨ ਉਪਰ ਜ਼ੋਰ ਲਗਾਵੇ।
ਅਜ਼ਾਦੀ ਘੁਲਾਟੀਆਂ ਰਲਕੇ ਕਿਵੇਂ,
ਗਲੋਂ ਗੁਲਾਮੀ ਜੂਲਾ ਲਾਹਿਆ।
ਫੈਸ਼ਨ ਪਿੱਛੇ ਲੱਗ ਜੁਆਨੋ......।
ਕਾਲਜ ਜਾਣ ਤੋਂ ਪਹਿਲਾਂ ਕਿਵੇਂ,
ਫੈਸ਼ਨ ਉੱਪਰ ਜ਼ੋਰ ਲਗਾਂਦੇ।
ਮੇਕ-ਅੱਪ ਕਰਨਾ ਭੁੱਲਦੇ ਨਾਹੀਂ,
ਕਾਪੀਆਂ,ਕਿਤਾਬਾਂ ਭੁੱਲ ਨੇ ਜਾਂਦੇ।
ਵਿੰਗੇ ਟੇਢੇ ਪੋਜ਼ ਬਣਾ ਕੇ,
ਇੱਕ ਦੂਜੇ ਨੂੰ ਕਿੰਝ ਭਰਮਾਇਆ।

ਫੈਸ਼ਨ ਪਿੱਛੇ ਲੱਗ ਜੁਆਨੋ.......।

ਕੁੜੀਆਂ ਕੰਨ ਬੰਨਾਉਂਦੀਆਂ ਸਨ,
ਮੁੰਡਿਆਂ ਨੇ ਵੀ ਕੰਨ ਬੰਨ੍ਹਾ ਲਏ।
ਕੁੜੀਆਂ ਦੇ ਜੋ ਕੰਨ ਦੇ ਗਹਿਣੇ,
ਮੁੰਡਿਆਂ ਆਪਣੇ ਕੰਨੀਂ ਪਾ ਲਏ।
ਚੁੰਨੜੀ ਜੋ ਸੀ ਸਿਰ ਦਾ ਗਹਿਣਾ,
ਕੁੜੀਆਂ ਲਾਹਕੇ ਗਲ ਵਿੱਚ ਪਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ.......

ਵੱਡੇ ਸ਼ਹਿਰੀ ਤਾਂ ਇੰਝ ਲੱਗਦਾ,
ਏਸੇ ਕੰਮ ਤੇ ਹੋ ਗਏ ਸੱਭ।
ਮੁੰਡਾ ਜਾ ਰਿਹਾ ਕਿ ਕੁੜੀ ਜਾ ਰਹੀ,
ਭੋਰਾ ਵੀ ਨਾਂ ਫਰਕ ਲੱਭੇ।
ਇੰਝ ਲੱਗਦਾ ਹੈ ਘਰੇ ਵੀ ਜਿੰਦਾਂ,
ਨਾਹੀਂ ਕਿਸੇ ਕੁਝ ਸਿਖਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ........

ਖੂਨ ਬਿਨਾਂ ਨੇ ਪੀਲੇ ਚਿਹਰੇ,
ਉਪਰ ਰੰਗ ਦਾ ਲੇਪ ਚੜ੍ਹਾਇਆ।
ਸੁੱਕੇ ਸੜੇ ਸਰੀਰਾਂ ਨੂੰ,
ਫੈਸ਼ਨ ਕਰਕੇ ਕਿਵੇਂ ਚਮਕਾਇਆ।
ਤੀਲੀਆਂ ਵਰਗੀਆਂ ਟੰਗਾਂ ਨੂੰ,
ਭੀੜੀਆਂ ਪੈਂਟਾਂ ਵਿੱਚ ਫਸਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ....

ਫੈਸ਼ਨ ਬਾਰੇ ਬੜਾ ਗਿਆਨ,
ਕੈਸੀ ਚੱਲੀ ਵਾਅ ਨਿਰਾਲੀ।
ਗੁਰਾਂ ਦੀ ਜਦੋਂ ਗੱਲ ਹਾਂ ਕਰਦੇ,
ਬੋਝਾ ਦਿਸਦਾ ਅਸਲੋਂ ਖਾਲੀ।
ਐਕਟਰਾਂ ਦੇ ਸਭ ਨਾਂ ਜਾਨਣ,
ਸੂਰਬੀਰਾਂ ਨੂੰ ਦਿਲੋਂ ਭੁਲਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ....

ਫੈਸ਼ਨ ਕਰਕੇ ਲੋਕਾਂ ਉਪਰ,
ਫੋਕਾ ਜੋ ਪ੍ਰਭਾਵ ਨੇ ਪਾਉਂਦੇ।
ਅਕਲੋਂ ਅਸਲੋਂ ਖਾਲੀ ਹੁੰਦੇ,
ਝੂਠਾ-ਮੂਠਾ ਸਾਂਗ ਰਚਾਉਂਦੇ।
ਝੱਟ ਪੱਟ ਓਦੋਂ ਡੋਲ ਨੇ ਜਾਂਦੇ,
ਔਖਾ ਵੇਲਾ ਜਦ ਵੀ ਆਇਆ।
ਫੈਸ਼ਨ ਪਿੱਛੇ ਲੱਗ ਜੁਆਨੋ.....

ਭੁੱਖੇ ਤੇ ਤ੍ਰਿਹਾਏ ਰਹਿਕੇ ,
ਮਾਪਿਆਂ ਨੇ ਜੋ ਕਰੀ ਕਮਾਈ।
ਮੁੰਡੇ ਕੁੜੀਆਂ ਫੈਸ਼ਨ ਰਾਹੀਂ,
ਵੇਖੋ ਜਾਵਣ ਕਿਵੇਂ ਉਡਾਈ।
ਨਕਲੀ ਜ਼ਿੰਦਗੀ ਫਿਲਮਾਂ ਦੀ ਨੇ,
ਨਵੀਂ ਪੀੜ੍ਹੀ ਨੂੰ ਹੈ ਭਰਮਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ..........।

ਸਾਦਾ ਰਹਿਣਾ ਡੂੰਘੀ ਸੋਚ,
ਸਿਆਣਿਆਂ ਦੇ ਇਹ ਤੱਤ ਨੇ ਕੱਢੇ।
ਇਨ੍ਹਾਂ ਉਪਰ ਅਮਲ ਜੋ ਕਰਦੇ,
ਓਹੀ ਬੰਦੇ ਬਣਦੇ ਵੱਡੇ।
ਗੁਣਾਂ ਦੀ ਹਰ ਥਾਂ ਕਦਰ ਹੈ ਪੈਂਦੀ,
ਫੈਸ਼ਨ ਨੂੰ ਨਾ ਕਿਸੇ ਸਲਾਹਿਆ।
ਫੈਸ਼ਨ ਪਿੱਛੇ ਲੱਗ ਜੁਆਨੋ------।

ਹੋਰ ਕਿਸੇ ਦਾ ਵਿਰਸਾ ਤੱਕ ਕੇ,
ਓਹਦੇ ਉੱਤੇ ਡੁੱਲ੍ਹ ਜੋ ਜਾਵੇ।
ਉਸ ਕੌਮ ਦਾ ਰੱਬ ਹੀ ਰਾਖਾ,
ਆਪਣਾ ਵਿਰਸਾ ਭੁੱਲ ਜੋ ਜਾਵੇ।
ਵਿਰਸਾ ਭੁੱਲਣ ਵਾਲਿਆਂ ਦਾ,
ਧੇਲਾ ਕਿਸੇ ਮੁੱਲ ਨਾ ਪਾਇਆ।
ਫੈਸ਼ਨ ਪਿੱਛੇ ਲੱਗ ਜੁਆਨੋ-------।

ਆਓ ਅੱਜ ਤੋਂ ਮਨ ਬਣਾਈਏ,
ਫੈਸ਼ਨ ਨੂੰ ਹੁਣ ਦੂਰ ਭਜਾਈਏ।
ਸਾਡਾ ਵਿਰਸਾ ਬੜਾ ਅਮੀਰ,
ਓਹਦੇ ਉੱਤੇ ਫੁੱਲ ਚੜ੍ਹਾਈਏ।
ਅਮਰੀਕ ਤਲਵੰਡੀ ਵਾਲੇ ਨੇ ਤਾਂ,
ਆਪਣਾ ਬਣਦਾ ਫਰਜ਼ ਨਿਭਾਇਆ।

*ਅਮਰੀਕ ਸਿੰਘ ਤਲਵੰਡੀ*
*94635-42896*

# ਚਾਰ ਮੁਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

## ਗੁਰੂ ਜੀ ਦਾ ਚਮਕੌਰ ਛੱਡ ਕੇ ਮਾਛੀਵਾੜੇ ਜਾਣਾ

### ਦਯਾ ਸਿੰਘ ਦੀ ਬੇਵਸੀ

12- ਭਇਆ ਅਵਾਕ ਦਯਾ ਸਿੰਘ ਭਾਈ,
ਸੁਣ ਤਕਰੀਰ ਕਰਾਰੀ ਨੂੰ।
ਸਮਝ ਨਾ ਆਵੇ ਕੀਕੂੰ ਕੱਢੇ,
ਗੜ੍ਹੀਓਂ ਬਾਹਰ ਜੁਝਾਰੀ ਨੂੰ।
ਲੱਗੇ ਕਰਨ ਗੁਰਮਤਾ ਬਹਿ ਕੇ,
ਸਿੰਘ ਗੁਰੂ ਦੇ ਸਾਰੇ ਹੀ।
ਹੁਕਮ-ਨਾਮਾ ਕਰਨਾ ਪਊ ਜਾਰੀ,
ਛੱਡਣ ਲਈ ਚਾਰ ਦੀਵਾਰੀ ਨੂੰ।

### ਸਿੰਘਾਂ ਵਲੋਂ ਗੁਰੂ ਜੀ ਨੂੰ ਹੁਕਮਨਾਮਾ ਸੁਣਾਉਣਾ

13- ਹੋਇ ਅਡੋਲ ਦਯਾ ਸਿੰਘ ਬੋਲੇ,
ਸਿੰਘਾਂ ਮਤਾ ਪਕਾਇਆ ਏ।
ਫ਼ੌਰਨ ਕਿਲ੍ਹਾ ਛੱਡਣ ਦੀ ਖ਼ਾਤਿਰ,
ਹੁਕਮ ਤੁਸਾਂ ਲਈ ਆਇਆ ਏ।
ਪੰਜਾਂ ਵਿੱਚ ਪਰਮੇਸ਼ਰ ਹੋਵੇ,
ਇਹ ਫ਼ੁਰਮਾਨ ਤੁਹਾਡਾ ਏ।
ਕਰੋ ਪੰਥ ਦੀ ਸੇਵਾ ਜਾ ਕੇ,
ਫ਼ਤਵਾ ਤੁਧ 'ਤੇ ਲਾਇਆ ਏ।

### ਫ਼ੁਰਮਾਨ- ਗੁਰੂ ਜੀ

14- ਗਹਿਰ ਗੰਭੀਰ ਹੋਇ ਬਹੁ ਗੋਬਿੰਦ,
ਹੁਕਮ ਮੱਥੇ ਸਿਰ ਲਾਇ ਕੇ।
ਹੱਥ ਜੋੜ ਪੰਚਾਂ ਦੇ ਸਨਮੁੱਖ,
ਖੜ'ਗੇ ਸੀਸ ਝੁਕਾਇ ਕੇ।
ਕਰੋ ਦਇਆ ਇਸ ਦਾਸ ਦੇ ਉਪਰ,
ਲਾਜ ਮੇਰੀ ਇਕ ਰੱਖੋ।
ਭੱਜਾਂਗਾ ਨਾ ਚੋਰੀ ਇਥੋਂ,
ਨਿਕਲਾਂ ਸ਼ੋਰ ਮਚਾਇ ਕੇ।

### ਗੁਰੂ ਜੀ ਵਲੋਂ ਗੜ੍ਹੀ ਛੱਡਣ ਦੀ ਤਿਆਰੀ ਕਰਨੀ

15- ਭਈ ਕਬੂਲ ਬੇਨਤੀ ਗੁਰੂ ਦੀ,
ਸਾਰੇ ਸਿੰਘਾਂ ਸ਼ੁਕਰ ਮਨਾਇਆ।
ਦਯਾ, ਧਰਮ ਤੇ ਮਾਨ ਸਿੰਘ ਨੂੰ,
ਨਾਲ ਚੱਲਣ ਦਾ ਹੁਕਮ ਸੁਣਾਇਆ।
ਸੰਗਤ ਸਿੰਘ ਦੇ ਸਿਰ ਦੇ ਉੱਤੇ,
ਕਲਗੀ ਸਾਹਿਬ ਟਿਕਾ ਦਿੱਤੀ।
ਤੀਰ ਕਮਾਨ ਸੌਂਪ ਕੇ ਉਸ ਨੂੰ,
ਸਿੰਘਾਂ ਦਾ ਸਿਰਤਾਜ ਬਣਾਇਆ।

### ਗੁਰੂ ਜੀ ਦੀ ਰਵਾਨਗੀ

16 ਦੇ ਕੇ ਥਾਪਣਾ ਸੰਗਤ ਸਿੰਘ ਨੂੰ,
ਸਤਿਗੁਰ ਲੱਗੇ ਹੋਣ ਰਵਾਨਾ।
ਪੰਥ ਗੁਰੂ ਤੇ ਗੁਰੂ ਪੰਥ ਹੈ,
ਸਾਹਿਬਾਂ ਲਿਖਿਆ ਇਹ ਫ਼ੁਰਮਾਨਾ।
ਹੁਕਮ ਅਟੱਲ ਪੰਥ ਦਾ ਅੱਜ ਤੋਂ,

ਟਾਰ ਸਕੇ ਨਾ ਇਸ ਨੂੰ ਕੋਈ।
ਹੁਕਮ ਅਦੂਲੀ ਕਰੇ ਏਸ ਦੀ,
ਸਦਾ ਲਈ ਉਹ ਸਿੱਖ ਬੇਗਾਨਾ।

## *ਗੁਰੂ ਜੀ ਦਾ ਗੜ੍ਹੀ ਵਿਚੋਂ ਬਾਹਰ ਨਿਕਲਣਾ*

17- ਅੱਧੀ ਰਾਤ ਬਤੀਤ ਹੋਈ ਜਾਂ,
ਸਾਹਿਬਾਂ ਗੜ੍ਹੀਓਂ ਚਾਲੇ ਪਾਏ।
ਖੋਲ੍ਹ ਗੜ੍ਹੀ ਦਾ ਬੂਹਾ ਭਾਰਾ,
ਚਾਰੇ ਪੱਛਮ ਵੱਲ ਸਿਧਾਏ।
ਉਚੀ ਟਿੱਬੀ ਉਤੇ ਚੜ੍ਹ ਕੇ,
ਹੋਕਾ ਗੁਰੂ ਲਗਾਇਆ ਸੀ।
"ਪੀਰੇ ਹਿੰਦ ਮੈਂ ਰਵਦ ਵੇਖ ਲੌ,"
ਜਿਸ ਵਿੱਚ ਹਿੰਮਤ ਪਕੜ ਵਿਖਾਏ।

## *ਦਯਾ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਵੱਲੋਂ ਵੀ ਇਹੋ ਕਹਿਣਾ*

18- ਤਿੰਨ ਪਾਸਿਓਂ ਸਿੰਘਾਂ ਨੇ ਵੀ,
ਏਦਾਂ ਹੀ ਮਾਰੇ ਲਲਕਾਰੇ।
ਸੁੱਤੇ ਦੁਸ਼ਮਣ ਅੱਭੜਵਾਹੇ,
ਜਾਗੇ, ਭੱਜੇ ਡਰ ਦੇ ਮਾਰੇ।
ਇਕ ਦੂਜੇ ਦੇ ਨਾਲ ਹੀ ਭਿੜ ਕੇ,
ਮੁਗ਼ਲਾਂ ਨੇ ਸੀ ਜੰਗ ਮਚਾਇਆ।
ਕਤਲੇ-ਆਮ ਅਜੇਹਾ ਮਚਿਆ,
ਮਰ'ਗੇ ਕਈ ਹਜ਼ਾਰ ਵਿਚਾਰੇ।

## *ਸਾਰੀ ਰਾਤ ਮੁਗ਼ਲਾਂ ਦਾ ਲੜਨਾ*

19- ਨ੍ਹੇਰੀ ਰਾਤ ਪਹਿਰ ਦੋ ਪੂਰੇ,
ਡੱਟ ਕੇ ਹੁੰਦੀ ਰਹੀ ਲੜਾਈ।
ਮੁਗ਼ਲਾਂ ਭਾਵੇਂ ਫ਼ੌਜ ਸਿੱਖਾਂ ਦੀ,
ਰਾਤੀਂ ਚੜ੍ਹ ਚਮਕੌਰ 'ਤੇ ਆਈ।
ਜੋ ਵੀ ਜਿਸਦੇ ਅੱਗੇ ਆਇਆ,
ਢਿੱਲ ਕਿਸੇ ਨਾ ਜ਼ਰਾ ਗੁਜ਼ਾਰੀ।
ਲੋਥਾਂ ਉੱਤੇ ਲੋਥਾਂ ਚੜ੍ਹੀਆਂ,
ਦਾਤੇ ਐਸੀ ਖੇਡ ਰਚਾਈ।

## *ਸਵੇਰ ਹੋਣੀ*

20 ਸਹਰ ਹੋਈ ਜਾਂ ਨ੍ਹੇਰਾ ਉਡਿਆ,
ਮੁਗ਼ਲੀ ਫ਼ੌਜਾਂ ਹੋਸ਼ ਸੰਭਾਲੇ।
ਸਿੱਖ ਨਜ਼ਰ ਨਾ ਕੋਈ ਆਇਆ,
ਨਾ ਜੀ ਸਮਝ ਉਨ੍ਹਾਂ ਦੇ ਚਾਲੇ।
ਨਾ ਹੀ ਲੋਥ ਸਿੱਖ ਦੀ ਕੋਈ,
ਕਤਲਗਾਹ ਦੇ ਅੰਦਰ ਡਿੱਠੀ।
ਕਤਲੇਆਮ ਵੇਖ ਕੇ ਐਸਾ,
ਦਿਲ ਮੁਗ਼ਲਾਂ ਦੇ ਹੋ ਗਏ ਛਾਲੇ।

## *ਸੂਬੇ ਦਾ ਕ੍ਰੋਧ*

21 ਸੂਬਾ ਬਹੁਤ ਕ੍ਰੋਧਤ ਹੋਇਆ,
ਵੇਖ ਫ਼ੌਜ ਦੀ ਐਡ ਤਬਾਹੀ।
ਹੁਕਮ ਕੀਤਾ ਜਰਨੈਲਾਂ ਤਾਈਂ,
ਹੋਵੇ ਨਾ ਹੁਣ ਜ਼ਰਾ ਕੁਤਾਹੀ।
ਇੱਟ ਥੀਂ ਇੱਟ ਬਜਾਓ ਜਾ ਕੇ,
ਫੜੋ ਗੋਬਿੰਦ ਨੂੰ ਜੀਂਦਾ ਮੁਰਦਾ।
ਲੈ ਜੋ ਜਿਤਨੀ ਲੋੜ ਫ਼ੌਜ ਦੀ,
ਭਾਵੇਂ ਕਰੋ ਜਿਤਨੀ ਮਨਚਾਹੀ।

## *ਮੁਗ਼ਲ ਫ਼ੌਜ ਵਲੋਂ ਆਖ਼ਰੀ ਹਮਲਾ*

22 ਚਾਰ-ਚੁਫੇਰੇ ਘੇਰਾ ਪਾ ਕੇ,
ਅਲੀ ਅਲੀ ਕਰ ਸ਼ੋਰ ਮਚਾਇਆ।
ਅੱਠ ਸਿੰਘਾਂ ਨੂੰ ਫੜਨ ਵਾਸਤੇ,
ਕਈ ਲੱਖ ਜਰਵਾਣਾ ਆਇਆ।
ਤੋਪਾਂ ਅਤੇ ਬੰਦੂਕਾਂ ਨੇ ਸੀ,
ਕੀਤੀ ਰੱਜ ਕੇ ਖ਼ੂਬ ਤਬਾਹੀ।
ਗਰਦ-ਗੁਬਾਰ ਅਕਾਸ਼ੀ ਚੜ੍ਹਿਆ,
ਸੂਰਜ ਦੇਵ ਨਜ਼ਰ ਨਾ ਆਇਆ।

# ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥

*ਇੰਜ:ਜਸਵੰਤ ਸਿੰਘ*

ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 1ਤੋਂ 8 ਤੀਕ,ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ "ਜਪੁ ਜੀ ਸਾਹਿਬ"ਅੰਕਤ ਹੈ ਜਿਸ ਦੇ ਅੰਤਮ ਸਲੋਕ ਵਿੱਚ ਸ੍ਰੀ ਗੁਰੂ ਸਾਹਿਬ ਨਾਨਕ ਦੇਵ ਜੀ ਨੇ ਪਵਣ,ਪਾਣੀ ਅਤੇ ਧਰਤੀ ਦੀ ਮਹੱਤਤਾ ਬਾਰੇ ਜ਼ਿਕਰ ਕੀਤਾ ਹੈ,ਜਿਸ ਨਾਲ ਸਾਰੇ ਜੀਵਾਂ ਅਤੇ ਵਿਸ਼ੇਸ਼ ਕਰਕੇ ਮਨੁੱਖੀ ਜੀਵਨ ਦਾ ਗਹਿਰਾ ਸਬੰਧ ਹੈ।ਅੱਜ ਸਾਡੇ ਪੌਣ-ਪਾਣੀ ਅਤੇ ਧਰਤੀ ਦੀ ਪਲੀਤ ਹੋ ਰਹੀ ਹਾਲਤ ਇਸ ਪੱਧਰ ਤੇ ਪਹੁੰਚ ਚੁੱਕੀ ਹੈ ਕਿ ਚੰਗਾ ਅਤੇ ਤੰਦਦਰੁਸਤ ਜੀਵਨ ਮੁਹਾਲ ਹੁੰਦਾ ਜਾਪਦਾ ਹੈ।ਅੱਜ ਸਾਡਾ ਇਹ ਹਾਲ ਹੈ ਤਾਂ ਆਉਣ ਵਾਲੇ ਸਮੇਂ ਵਿੱਚ ਸਾਡੀ ਅਗਲੀ ਪੀੜ੍ਹੀ ਦਾ ਕੀ ਹਾਲ ਹੋਵੇਗਾ।ਇਹ ਇੱਕ ਗੰਭੀਰ ਚਿੰਤਾ ਦਾ ਵਿਸ਼ਾ ਹੈ ਜਿਸ ਤੇ ਗੰਭੀਰਤਾ ਨਾਲ ਵਿਚਾਰ ਕਰਨ ਦੀ ਲੋੜ ਹੈ।

ਹਵਾ ਨੂੰ ਸ਼ੁੱਧ ਰੱਖਣ ਲਈ ਰੁੱਖਾਂ ਦੀ ਵਿਸ਼ੇਸ਼ ਭੂਮਿਕਾ ਹੈ ਕਿਉਂਕਿ ਰੁੱਖਾਂ ਵਿੱਚ ਕਾਰਬਨ ਜਜ਼ਬ ਕਰਨ ਦੀ ਭਾਰੀ ਸਮੱਰਥਾ ਹੁੰਦੀ ਹੈ।ਜਿਸ ਕਰਕੇ ਉਹ ਕਾਰਬਨ ਡਾਈਆਕਸਾਈਡ ਵਰਗੀਆਂ ਗੈਸਾਂ ਦੇ ਪ੍ਰਭਾਵ ਨੂੰ ਘਟਾ ਸਕਦੇ ਹਨ।ਵਾਤਾਵਰਣ ਦੀ ਸੰਤੁਲਨਤਾ ਬਣਾਈ ਰੱਖਣ ਲਈ ਭੂਮੀ ਦਾ 33 ਪ੍ਰਤੀਸ਼ਤ ਰਕਬਾ ਜੰਗਲਾਤ ਥੱਲੇ ਹੋਣਾ ਚਾਹੀਦਾ ਹੈ।ਸਾਡੇ ਭਾਰਤ ਦੇਸ਼ ਵਿੱਚ ਮੁਸ਼ਕਲ ਨਾਲ 20.64 ਪ੍ਰਤੀਸ਼ਤ ਅਤੇ ਪੰਜਾਬ ਦੀ ਗੱਲ ਕਰੀਏ ਤਾਂ ਕੇਵਲ 6.33 ਪ੍ਰਤੀਸ਼ਤ ਹਿੱਸੇ ਤੇ ਲੱਗੇ ਹੋਏ ਹਨ।ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਖੇਤੀ ਵਿਗਿਆਨੀਆਂ ਦੀ ਖ਼ੋਜ ਅਨੁਸਾਰ ਵਣ-ਖੇਤੀ ਦੀ ਵਿਧੀ ਅਪਣਾ ਕੇ ਰੁੱਖਾਂ ਦੀ ਘਾਟ ਨੂੰ ਕਿਸੇ ਹੱਦ ਤੱਕ ਘੱਟ ਕੀਤਾ ਜਾ ਸਕਦਾ ਹੈ।ਰੁੱਖਾਂ ਦੀ ਘਾਟ ਨੂੰ ਪੂਰਾ ਕਰਨ ਲਈ ਸਾਨੂੰ ਸੜਕਾਂ 'ਤੇ ਰਸਤਿਆਂ ਦੇ ਦੋਨੋਂ ਪਾਸੇ ਅਤੇ ਹੋਰ ਸ਼ਾਮਲਾਟਾਂ 'ਤੇ ਵੇਹਲੀਆਂ ਥਾਵਾਂ ਤੇ ਰੁੱਖ ਲਗਾਉਣੇ ਚਾਹੀਦੇ ਹਨ।ਕਿਸਾਨ ਵੀਰ ਝੋਨੇ ਦੀ ਪਰਾਲੀ ਨੂੰ ਖੇਤਾਂ ਵਿੱਚ ਸਾੜੀ ਜਾਂਦੇ ਹਨ ਜਿਸ ਨਾਲ ਨਾ ਸਿਰਫ਼ ਵਾਤਾਵਰਣ ਹੀ ਪ੍ਰਦੂਸ਼ਿਤ ਹੁੰਦਾ ਹੈ ਸਗੋਂ ਜਲੀ ਹੋਈ ਸੁਆਹ ਮਿੱਟੀ ਦੀ ਉਪਜਾਊ ਸ਼ਕਤੀ ਨੂੰ ਵੀ ਘਟਾਉਂਦੀ ਹੈ ਅਤੇ ਜਲਦੀ ਪਰਾਲੀ ਤੋਂ ਪੈਦਾ ਹੁੰਦੇ ਧੂੰਏਂ ਕਾਰਨ ਅਨੇਕਾਂ ਬੀਮਾਰੀਆਂ ਨੂੰ ਜਨਮ ਮਿਲਦਾ ਹੈ।ਏਨਾਂ ਹੀ ਨਹੀਂ ਸਗੋਂ ਅੱਗ ਲਗਾਉਣ ਨਾਲ ਮਿਤੱਰ ਕੀੜੇ ਅਤੇ ਅੰਡੇ ਨਸ਼ਟ ਹੋ ਜਾਂਦੇ ਹਨ ਜੋ ਫ਼ਸਲਾਂ ਦੇ ਦੁਸ਼ਮਣ ਕੀੜਿਆਂ ਨੂੰ ਖ਼ਤਮ ਕਰਨ ਵਿੱਚ ਸਹਾਇਤਾ ਕਰਦੇ ਹਨ।ਤੂੜੀ,ਜੋ ਚਾਰੇ ਲਈ ਲਾਭਦਾਇਕ ਹੈ,ਇਸ ਦਾ ਵੀ ਨੁਕਸਾਨ ਹੁੰਦਾ ਹੈ।ਵਿਗਿਅਨੀਆਂ ਦੀ ਖੋਜ ਅਨੁਸਾਰ ਫ਼ਸਲਾਂ ਦੀ ਰਹਿੰਦ-ਖੂੰਦ,ਪਰਾਲੀ ਅਤੇ ਨਾੜ ਨੂੰ ਖੇਤਾਂ ਵਿੱਚ ਵਾਹ ਕੇ ਜ਼ਮੀਨ ਦੀ ਉਪਜਾਊ ਸ਼ਕਤੀ ਨੂੰ ਵਧਾਇਆ ਜਾ ਸਕਦਾ ਹੈ।

ਧਰਤੀ ਅਤੇ ਪਾਣੀ ਨੂੰ ਮਾਤਾ ਪਿਤਾ ਨਾਲ ਤੁਲਣਾ ਕਰਕੇ ਗੁਰੂ ਸਾਹਿਬ ਨੇ ਸਾਰੀ ਮਨੁੱਖਤਾ ਨੂੰ ਜਾਗਰੂਪ ਕਰਨ ਦਾ ਉਪਰਾਲਾ ਕੀਤਾ ਪਰ ਅਗਿਆਨਤਾ ਦਾ ਸ਼ਿਕਾਰ ਮਨੁੱਖ ਇਹਨਾਂ ਕੁਦਰਤੀ ਸੋਮਿਆਂ ਨੂੰ ਅੱਖੋਂ ਉਹਲੇ ਕਰੀਂ ਬੈਠਾ ਹੈ।ਵੱਧ ਰਹੀ ਜਨਸੰਖਿਆ ਦਾ ਪੇਟ ਭਰਨ ਲਈ ਧਰਤੀ ਮਾਂ ਦੀ ਗੋਦ ਵਿੱਚ ਜ਼ਹਿਰਾਂ ਘੋਲ ਕੇ ਅਨਾਜ ਵਿੱਚ ਵਾਧਾ ਤਾਂ ਜ਼ਰੂਰ ਹੋਇਆ ਹੈ,ਪਰ ਇਸ ਪ੍ਰਦੂਸ਼ਿਤ ਅਨਾਜ ਨੇ ਮਨੁੱਖ ਨੂੰ ਅਨੇਕਾਂ ਬੀਮਾਰੀਆਂ ਦੇ ਹਵਾਲੇ ਕੀਤਾ ਹੈ।ਵਾਧੂ ਅਨਾਜ ਪੈਦਾ ਕਰਨ ਲਈ ਵਾਧੂ ਪਾਣੀ ਦੀ ਲੋੜ ਹੈ ਅਤੇ ਪੰਜਾਬ ਵਿੱਚ 70 ਪ੍ਰਤੀਸ਼ਤ ਸਿੰਚਾਈ ਟਿਊਬਵੈਲਾਂ ਨਾਲ ਹੁੰਦੀ ਹੈ ਜਿਸ ਦੇ ਕਾਰਨ ਧਰਤੀ ਹੇਠਲੇ ਪਾਣੀ ਦਾ ਪੱਧਰ ਹਰ ਸਾਲ ਤਕਰੀਬਨ ਢਾਈ ਫੁੱਟ ਥੱਲੇ ਡਿਗਦਾ ਜਾ ਰਿਹਾ ਹੈ।ਇਸ ਲਈ ਸਮੇਂ ਦੀ ਮੰਗ ਹੈ ਕਿ ਜੈਵਿਕ ਖੇਤੀ ਦੀ ਵਿਧੀ ਨੂੰ ਅਪਣਾਇਆ ਜਾਵੇ ਅਤੇ ਘੱਟ ਪਾਣੀ ਖਪਤ ਕਰਨ ਵਾਲੀਆਂ ਫਸਲਾਂ ਬੀਜ ਕੇ ਪਾਣੀ ਦੀ ਸੁਚੱਜੀ ਵਰਤੋਂ ਕੀਤੀ ਜਾਵੇ।ਜੈਵਿਕ ਖੇਤੀ ਕਰਨ ਨਾਲ ਪਹਿਲੇ 2-3 ਸਾਲ ਪੈਦਾਵਾਰ ਮੁਕਾਬਲਤਨ ਘੱਟ ਹੋਵੇਗੀ,ਪਰ ਇਸੇ ਸਮੇਂ ਵਿੱਚ ਦੇਸੀ ਖਾਦਾਂ ਦੀ ਵਰਤੋਂ ਸਦਕਾ ਭੂਮੀ ਦੀ ਉਪਜਾਊ ਸ਼ਕਤੀ ਵਧੇਗੀ ਜਿਸ ਨਾਲ ਪੈਦਾਵਾਰ ਵਿੱਚ ਵੀ ਜ਼ਰੂਰ ਵਾਧਾ ਹੋਵੇਗਾ।

*ਬਾਕੀ ਸਫਾ 29 'ਤੇ*

# ਉੱਤਮ ਧਾਰਮਿਕ ਗ੍ਰੰਥ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*ਡਾ: ਇਕਬਾਲ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿੱਖ ਧਰਮ ਵਿੱਚ ਸਰਵ-ਉੱਚ ਸਥਾਨ ਪ੍ਰਾਪਤ ਹੈ,। ਸਭ ਗੁਰਦੁਆਰਿਆਂ ਵਿੱਚ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਛੱਤਰ ਦੇ ਹੇਠਾਂ ਪਾਲਕੀ ਵਿੱਚ ਰੱਖੀ ਜਾਂਦੀ ਹੈ ਅਤੇ ਬੀੜ ਨੂੰ ਬਹੁਤ ਜ਼ਿਆਦਾ ਸੁੰਦਰ ਅਲੰਕ੍ਰਿਤ ਵਸਤਰਾਂ ਵਿੱਚ ਲਪੇਟ ਕੇ ਢੱਕ ਕੇ ਰੱਖਿਆ ਜਾਂਦਾ ਹੈ। ਸ਼ਰਧਾਲੂ ਨੰਗੇ ਪੈਰੀਂ,ਸਿਰ ਢੱਕ ਕੇ ਇਸ ਦੇ ਅੱਗੇ ਸੀਸ ਝੁਕਾਉਂਦੇ ਹਨ। ਜਨਮ ਤੋਂ ਲੈ ਕੈ ਮਰਨ ਤੱਕ ਸਿੱਖਾਂ ਦੇ ਸਾਰੇ ਕਾਰਜ ਅਤੇ ਹੋਰ ਵਿਹਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਲੋਕਾਂ ਦੇ ਮਾਧਿਅਮ ਨਾਲ ਹੀ ਸੰਪੂਰਨ ਹੁੰਦੇ ਹਨ। ਇਹ ਗ੍ਰੰਥ ਕੇਵਲ ਸਿੱਖ ਧਰਮ ਦਾ ਹੀ ਗੌਰਵ ਅਤੇ ਪ੍ਰਤੀਕ ਨਹੀਂ ਹੈ,ਸਗੋਂ ਸਮੁੱਚੀ ਮਾਨਵਤਾ ਲਈ ਸੱਚ ਦਾ ਪ੍ਰਤੀਕ ਅਤੇ ਰਾਹ ਦਿਸੇਰਾ ਹੈ।

ਸਿੱਖਾਂ ਦੇ ਪੰਜਵੇਂ ਪਾਤਸ਼ਾਹ ਸਾਹਿਬ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਕੀਤਾ ਗਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਵਿੱਚ ਬੜਾ ਅਹਿਮ ਅਤੇ ਮਹੱਤਵਪੂਰਨ ਯੋਗਦਾਨ ਹੈ। ਪ੍ਰਸਿੱਧ ਇਤਿਹਾਸਕਾਰ ਡਾ:ਇੰਦਰ ਭੂਸ਼ਨ ਬੈਨਰਜੀ ਨੇ ਇਸ ਸੰਬੰਧ ਵਿੱਚ ਲਿਖਿਆ ਹੈ,The work that he now commenced may very well be regarded as the crowning achievement of his life ("ਗੁਰੂ ਜੀ ਨੇ ਜੋ ਕੰਮ ਸ਼ੁਰੂ ਕੀਤਾ,ਉਹ ਉਨ੍ਹਾਂ ਦੇ ਜੀਵਨ ਦਾ ਸੱਭ ਤੋਂ ਵੱਡਾ ਕੰਮ ਆਖਿਆ ਜਾ ਸਕਦਾ ਹੈ।")

## *ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਕਰਨ ਦੀ ਲੋੜ ਕਿਉਂ ਪਈ:*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਾਲ ਵਿੱਚ ਸਿੱਖਾਂ ਵਿੱਚ ਸ਼ਰਧਾਲੂਆਂ ਦੀ ਗਿਣਤੀ ਵਧ ਗਈ ਸੀ। ਇਸ ਲਈ ਜ਼ਰੂਰੀ ਹੋ ਗਿਆ ਸੀ ਕਿ ਸਾਰੇ ਸਿੱਖਾਂ ਵਿੱਚ ਵਿਚਾਰਾਂ ਦੀ ਸਾਂਝ ਪੈਦਾ ਕਰਨ ਲਈ ਅਤੇ ਸਿੱਖ ਕੌਮ ਨੂੰ ਸੁਤੰਤਰ ਰੂਪ ਵਿੱਚ ਵਿਚਰਨ ਲਈ ਉਨ੍ਹਾਂ ਦੀ ਆਪਣੀ ਮਾਤ-ਭਾਸ਼ਾ ਵਿੱਚ ਪਵਿੱਤਰ ਨਿਯਮਾਂ ਦਾ ਇਕ ਧਾਰਮਿਕ ਗ੍ਰੰਥ ਦਿੱਤਾ ਜਾਂਦਾ,ਜਿਨ੍ਹਾਂ ਅਨੁਸਾਰ ਉਹ ਆਪਣਾ ਧਾਰਮਿਕ,ਸਮਾਜਿਕ ਅਤੇ ਸਭਿਆਚਾਰਕ ਜੀਵਨ ਬਤੀਤ ਕਰ ਸਕਦੇ ਹੋਣ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲੋੜ ਸੰਬੰਧੀ ਪ੍ਰਸਿੱਧ ਇਤਿਹਾਸਕਾਰ ਐੱਮ.ਏ.ਮੈਕਾਲਿਫ਼ ਲਿਖਦੇ ਹਨ, "Guru Arjan Dev now felt the necessity of laying down rules for the guidance and expiratory ritual. This course would reduce his religion to consistency and hinder divergent tenet and rituals. the consumption, however could only be attained when exact words of the Guru were permanantly recorded in one grand volume. "(ਗੁਰੂ ਅਰਜਨ ਦੇਵ ਜੀ ਨੇ ਆਪਣੇ ਅਨੁਯਾਈਆਂ ਦਾ ਉਨ੍ਹਾਂ ਦੇ ਰੋਜ਼ਾਨਾ ਧਾਰਮਿਕ ਕਰਤੱਵਾਂ ਅਤੇ ਪੂਜਾ ਦੀਆਂ ਰੀਤੀਆਂ ਦੀ ਪਾਲਣਾ ਦਾ ਨਿਰਦੇਸ਼ਨ ਕਰਨ ਲਈ ਨਿਯਮ ਬਣਾਉਣ ਦੀ ਲੋੜ ਮਹਿਸੂਸ ਕੀਤੀ। ਇਸ ਨਾਲ ਉਨ੍ਹਾਂ ਦੇ ਧਰਮ ਵਿੱਚ ਸਥਿਰਤਾ ਆਵੇਗੀ ਅਤੇ ਭਿੰਨ-ਭਿੰਨ ਰੀਤੀਆਂ ਅਤੇ ਰਸਮਾਂ ਦੀ ਰੋਕਥਾਮ ਹੋਵੇਗੀ। ਪਰ ਇਸ ਤਰ੍ਹਾਂ ਤਾਂ ਹੀ ਹੋ ਸਕਦਾ ਹੈ,ਜੇ ਗੁਰੂਆਂ ਦੇ ਵਾਸਤਵਿਕ ਸ਼ਬਦਾਂ ਨੂੰ ਇੱਕ ਹੀ ਵੱਡੇ ਗ੍ਰੰਥ ਵਿੱਚ ਸੰਕਲਿਤ ਕੀਤਾ ਜਾਵੇ।")

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਤਿੰਨ ਉੱਤਰਾਧਿਕਾਰੀਆਂ ਸ੍ਰੀ ਗੁਰੂ ਅੰਗਦ ਦੇਵ ਜੀ,ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਕਈ ਸ਼ਬਦਾਂ ਅਤੇ ਸਲੋਕਾਂ ਦੀ ਰਚਨਾ ਕੀਤੀ ਸੀ। ਇਨ੍ਹਾਂ ਗੁਰੂ ਸਾਹਿਬਾਨ ਦੀਆਂ ਰਚਨਾਵਾਂ ਇੱਧਰ-ਉੱਧਰ ਵਿੱਖਰੀਆਂ ਹੋਈਆਂ ਸਨ,ਜਿਨ੍ਹਾਂ ਦਾ ਹੌਲੀ-ਹੌਲੀ ਗੁੰਮ ਹੋ ਜਾਣ ਦਾ ਡਰ ਸੀ। ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਨੂੰ ਇੱਕਠਾ ਕਰਨਾ ਅਤੇ ਉਨ੍ਹਾਂ ਦੀ ਸਾਂਭ ਸੰਭਾਲ ਕਰਨੀ ਸ੍ਰੀ ਗੁਰੂ

ਅਰਜਨ ਦੇਵ ਜੀ ਨੇ ਆਪਣਾ ਕਰਤੱਵ ਸਮਝਿਆ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਇੱਕ ਜ਼ਰੂਰੀ ਲੋੜ ਬਣ ਗਈ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਰਾ ਪ੍ਰਿਥੀ ਚੰਦ ਬੜਾ ਲਾਲਚੀ ਅਤੇ ਸੁਆਰਥੀ ਸੀ। ਉਹ ਸਿੱਖਾਂ ਨੂੰ ਗੁਰੂ ਅਰਜਨ ਦੇਵ ਜੀ ਵਿੱਰੁਧ ਭੜਕਾਉਂਦਾ ਰਿਹਾ। ਫਿਰ ਉਸ ਨੇ ਖ਼ੁਦ ਸ਼ਬਦ ਰਚ ਕੇ ਉਨ੍ਹਾਂ ਨੂੰ ਗੁਰੂ ਸਾਹਿਬ ਦੀ ਬਾਣੀ ਬਣਾ ਕੇ ਪ੍ਰਚਾਰ ਕਰਨਾ ਆਰੰਭ ਕਰ ਦਿੱਤਾ ਇਸ ਲਈ ਆਮ ਸਿੱਖਾਂ ਨੂੰ ਗੁਰੂ ਸਾਹਿਬ ਦੀ ਅਸਲੀ ਬਾਣੀ ਨੂੰ ਵੱਖਰਾ ਕਰਨਾ ਔਖਾ ਹੋ ਗਿਆ ਸੀ। ਇਸ ਸੰਬੰਧੀ ਕੁਝ ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਸ਼ਿਕਾਇਤ ਕੀਤੀ ਸੀ। ਇਸ ਲਈ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਦਾ ਸੱਚਾ-ਸੁੱਚਾ ਸੰਗ੍ਰਿਹ ਤਿਆਰ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜ਼ਰੂਰੀ ਸਮਝਿਆ ਤਾਂ ਜੋ ਅਸਲੀ ਬਾਣੀ ਨੂੰ ਮਿਲਾਵਟ ਤੋਂ ਰੋਕਿਆ ਜਾ ਸਕੇ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਤੀਖਣ ਬੁੱਧੀ ਨਾਲ ਇਹ ਮਹਿਸੂਸ ਕੀਤਾ ਕਿ ਆਪਣੇ ਸਿੱਖ ਸ਼ਰਧਾਲੂਆਂ ਨੂੰ ਉਨ੍ਹਾਂ ਦੀ ਆਪਣੀ ਮਾਂ-ਬੋਲੀ ਪੰਜਾਬੀ ਵਿੱਚ ਅਜਿਹਾ ਧਾਰਮਿਕ ਗ੍ਰੰਥ ਦੇਣਾ ਚਾਹੀਦਾ ਹੈ,ਜਿਸ ਨੂੰ ਉਹ ਆਸਾਨੀ ਨਾਲ ਸੁਣ-ਪੜ੍ਹ ਸਕਣ। ਕਿਉਂਕਿ ਮਾਤ-ਭਾਸ਼ਾ ਪੜ੍ਹਨ ਸੁਣਨ ਵਾਲੇ ਦੇ ਹਿਰਦੇ ਵਿੱਚ ਅਸਰ ਕਰਦੀ ਹੈ। ਇਸ ਲਈ ਉਨ੍ਹਾਂ ਨੇ ਪੰਜਾਬੀ ਭਾਸ਼ਾ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ।

ਸ੍ਰੀ ਗੁਰੂ ਅਰਜਨ ਦੇਵ ਜੀ ਇਸ ਗੱਲੋਂ ਚੇਤੰਨ ਸਨ ਕਿ ਜੇਕਰ ਸਿੱਖ ਕੌਮ ਦੀ ਸੁਤੰਤਰ ਹੋਂਦ ਨੂੰ ਕਾਇਮ ਰੱਖਣਾ ਹੈ ਤਾਂ ਇਹ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਧਾਰਮਿਕ ਪ੍ਰੇਰਨਾ ਦੇਣ ਲਈ ਇੱਕ ਸੁਤੰਤਰ ਸਰੋਤ ਹੋਣਾ ਚਾਹੀਦਾ ਹੈ। ਸਿੱਖਾਂ ਨੂੰ ਆਪਣੀ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਪਹਿਲਾਂ ਹੀ ਮਿਲ ਚੁੱਕੀ ਸੀ ਹੁਣ ਉਨ੍ਹਾਂ ਨੂੰ ਕੇਵਲ ਨਿਸ਼ਚਿਤ ਸਾਹਿਤ ਦੇਣ ਦੀ ਜ਼ਰੂਰਤ ਸੀ,ਜਿਹੜਾ ਉਨ੍ਹਾਂ ਦੇ ਵਿਕਾਸ ਲਈ ਪੱਕਾ ਆਧਾਰ ਸਿੱਧ ਹੋ ਸਕੇ। ਇਸ ਪ੍ਰਕਾਰ ਗੁਰੂ ਜੀ ਨੇ ਵੱਖਰੇ ਧਾਰਮਿਕ ਗ੍ਰੰਥ ਦੀ ਲੋੜ ਨੂੰ ਅਨੁਭਵ ਕਰਕੇ ਇਸ ਗ੍ਰੰਥ ਦੀ ਸੰਪਾਦਨਾ ਦਾ ਅਨੁਭਵ ਕਰਕੇ ਇਸ ਗ੍ਰੰਥ ਦੀ ਸੰਪਾਦਨਾ ਦਾ ਕਾਰਜ ਪੂਰਾ ਕੀਤਾ।

ਕੁਝ ਇਤਿਹਾਸਕਾਰਾਂ ਦਾ ਮੱਤ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਹੁਕਮ ਦੀ ਪਾਲਣਾ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ ਸੀ। ਉਨ੍ਹਾਂ ਨੇ "ਅਨੰਦ ਸਾਹਿਬ " ਦੀ 23-24ਵੀਂ ਪਾਉੜੀ ਵਿੱਚ ਸਾਫ਼ ਆਖਿਆ ਹੈ ਕਿ ਸਿੱਖਾਂ ਨੂੰ ਗੁਰੂ ਸਾਹਿਬਾਨ ਦੀਆਂ ਅਸਲ ਬਾਣੀਆਂ ਹੀ ਪੜ੍ਹਨੀਆਂ ਚਾਹੀਦੀਆਂ ਹਨ। ਇਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਗੁਰੂ-ਪਿਤਾ ਦੀ ਆਗਿਆ ਦਾ ਪਾਲਣ ਕਰਦਿਆਂ ਹੋਇਆਂ ਅਸਲੀ ਬਾਣੀ ਨੂੰ ਇੱਕਤਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ।

### *ਸਮੱਗਰੀ ਨੂੰ ਇੱਕਤਰ ਕਰਨਾ*

ਸਿੱਖ ਧਰਮ ਦੇ ਤੀਸਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਜੀ ਸਨ,ਜੋ ਗੋਇੰਦਵਾਲ ਵਿੱਚ ਰਹਿੰਦੇ ਸਨ। ਉਨ੍ਹਾਂ ਨੇ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਇਕੱਠੀ ਕੀਤੀ ਹੋਈ ਸੀ ਅਤੇ ਉਨ੍ਹਾਂ ਦੇ ਰਚੇ ਸ਼ਬਦਾਂ ਅਤੇ ਸਲੋਕਾਂ ਨੂੰ ਲਿੱਪੀਬੱਧ ਕਰਨ ਦਾ ਕਾਰਜ ਆਰੰਭ ਕੀਤਾ ਹੋਇਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਪਣੇ ਦੋ ਪਿਆਰੇ ਸ਼ਰਧਾਲੂਆਂ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਸਮੱਗਰੀ ਲਿਆਉਣ ਦੇ ਲਈ ਬਾਬਾ ਮੋਹਨ ਜੀ ਕੋਲ ਭੇਜਿਆ। ਪਰੰਤੂ ਬਾਬਾ ਮੋਹਨ ਜੀ ਨੇ ਇਹ ਸਮੱਗਰੀ ਉਨ੍ਹਾਂ ਨੂੰ ਦੇਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਇਸ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਖ਼ੁਦ ਨੰਗੇ ਪੈਰੀਂ ਚੱਲ ਕੇ ਗੋਇੰਦਵਾਲ ਸਾਹਿਬ ਪਹੁੰਚੇ। ਬਾਬਾ ਮੋਹਨ ਜੀ,ਸ੍ਰੀ ਗੁਰੂ ਅਰਜਨ ਦੇਵ ਜੀ ਦੀ ਨਿਮਰਤਾ ਅਤੇ ਹਲੀਮੀ ਤੋਂ ਬਹੁਤ ਜ਼ਿਆਦਾ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਸਾਰੀ ਸਮੱਗਰੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤੀ । ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚੀ ਬਾਣੀ ਤਾਂ ਪਹਿਲਾਂ ਤੋਂ ਹੀ ਗੁਰੂ ਜੀ ਕੋਲ ਸੀ। ਇਸ ਤੋਂ ਇਲਾਵਾ ਉਨ੍ਹਾਂ ਖ਼ੁਦ ਵੀ ਬਹੁਤ ਸਾਰੇ ਸ਼ਬਦਾਂ ਦੀ ਰਚਨਾ ਕੀਤੀ ਸੀ। ਗੁਰੂ ਜੀ ਨੇ ਆਪਣੇ ਯਤਨਾਂ ਨਾਲ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਭਗਤਾਂ ਨੂੰ ਅਪਣੇ ਕੋਲ ਬੁਲਾਇਆ ਅਤੇ ਉਨ੍ਹਾਂ ਨੂੰ ਆਪਣੀ ਰਚੀ ਬਾਣੀ ਸੁਣਾਉਣ ਲਈ ਕਿਹਾ। ਇਨ੍ਹਾਂ ਵਿੱਚੋਂ ਉਨ੍ਹਾਂ ਰਚਨਾਵਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਥਾਨ ਦੇਣ ਲਈ ਚੁਣ ਲਿਆ ਗਿਆ,ਜੋ ਸਿੱਖ ਗੁਰੂ ਸਾਹਿਬਾਨ ਦੇ ਸਿਧਾਂਤਾਂ ਨਾਲ ਮੇਲ ਖਾਂਦੀਆਂ ਸਨ।

### *ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ*

ਮੁੱਢਲੀ ਤਿਆਰੀ ਕਰਨ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ

ਅੰਮ੍ਰਿਤਸਰ ਤੋਂ ਲਗਪਗ 5 ਮੀਲ ਦੱਖਣ ਵੱਲ ਇੱਕ ਇਕਾਂਤ ਸਥਾਨ ਦੀ ਚੋਣ ਕੀਤੀ। ਇਸ ਦੀ ਪ੍ਰਾਕਿਰਤਕ ਸੁੰਦਰਤਾ ਬੜੀ ਆਕਰਸ਼ਕ ਅਤੇ ਮਨਮੋਹਕ ਸੀ। ਇਸ ਦੀ ਰਮਣੀਕਤਾ ਨੂੰ ਹੋਰ ਵੀ ਵਧਾਉਣ ਲਈ ਗੁਰੂ ਜੀ ਨੇ ਇੱਥੇ ਇੱਕ ਸਰੋਵਰ ਦਾ ਨਿਰਮਾਣ ਕਰਵਾਇਆ। ਇਸ ਸੁਥਾਨ ਦਾ ਨਾਂ ਆਪ ਜੀ ਨੇ ਰਾਮਸਰ ਰੱਖਿਆ। ਗੁਰੂ ਸਾਹਿਬ ਦੀ ਮੱਦਦ ਲਈ ਆਏ ਹੋਏ ਕਵੀ,ਭੱਟ,ਫ਼ਕੀਰਾਂ ਆਦਿ ਦੇ ਲਈ ਇੱਥੇ ਤੰਬੂ ਲਗਵਾਏ ਗਏ। ਗੁਰੂ ਸਾਹਿਬ ਦਾ ਤੰਬੂ ਤਲਾਬ ਦੇ ਕੰਢੇ'ਤੇ ਇੱਕ ਪਿੱਪਲ ਦੇ ਰੁੱਖ ਹੇਠਾਂ ਲਗਾਇਆ ਗਿਆ। ਇਸ ਤੰਬੂ ਵਿੱਚ ਬੈਠ ਕੇ ਗੁਰੂ ਸਾਹਿਬ ਦੀ ਸੰਪਾਦਨਾ ਦਾ ਕਾਰਜ ਆਰੰਭ ਕੀਤਾ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਲਿਖਵਾਉਂਦੇ ਰਹੇ ਅਤੇ ਉਨ੍ਹਾਂ ਦਾ ਪਿਆਰਾ ਸ਼ਰਧਾਲੂ ਭਾਈ ਗੁਰਦਾਸ ਜੀ ਲਿਖਦੇ ਰਹੇ। ਇਸ ਪ੍ਰਕਾਰ ਇਹ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ 1604 ਈਸਵੀ ਨੂੰ ਸੰਪੂਰਨ ਹੋਇਆ। ਇਸ ਗ੍ਰੰਥ ਦੀ ਪਹਿਲੀ ਬੀੜ ਸ੍ਰੀ ਹਰਿਮੰਦਰ ਸਾਹਿਬ,ਅੰਮ੍ਰਿਤਸਰ ਵਿੱਚ ਰੱਖੀ ਗਈ ਅਤੇ ਇਸ ਦਾ ਪਹਿਲਾ ਪ੍ਰਕਾਸ਼ 1 ਸਤੰਬਰ 1604 ਈਸਵੀ ਨੂੰ ਕੀਤਾ ਗਿਆ ਅਤੇ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਨਿਯੁਕਤ ਕੀਤਾ ਗਿਆ।

### *ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵਿੱਚ ਵੱਖ-ਵੱਖ ਸ਼ਖ਼ਸੀਅਤਾਂ ਦਾ ਯੋਗਦਾਨ*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜਿਹੜੇ ਮਹਾਂਪੁਰਖਾਂ ਦੀ ਬਾਣੀ ਦਰਜ ਹੈ,ਉਨ੍ਹਾਂ ਦਾ ਵਰਨਣ ਇਸ ਪ੍ਰਕਾਰ ਹੈ:-

***ਸਿੱਖ ਗੁਰੂ ਸਾਹਿਬਾਨ:***

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਭ ਤੋਂ ਵਧੇਰੇ ਸ਼ਬਦ ਅਤੇ ਸਲੋਕ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਦਰਜ ਕੀਤੇ ਗਏ ਹਨ। ਕੁਝ ਸਮੇਂ ਬਾਅਦ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਬਦ ਅਤੇ ਸਲੋਕ ਵੀ ਇਸ ਵਿੱਚ ਦਰਜ ਕਰਵਾਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ 974 ਸ਼ਬਦ,ਸ੍ਰੀ ਗੁਰੂ ਅੰਗਦ ਦੇਵ ਜੀ ਦੇਵ ਜੀ ਦੇ 62 ਸ਼ਬਦ,ਸ੍ਰੀ ਗੁਰੂ ਅਮਰਦਾਸ ਜੀ ਦੇ 907 ਸ਼ਬਦ,ਸ੍ਰੀ ਗੁਰੂ ਰਾਮਦਾਸ ਜੀ ਦੇ 679 ਸ੍ਰੀ ਗੁਰੂ ਅਰਜਨ ਦੇਵ ਜੀ ਦੇ 2218 ਸ਼ਬਦ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ 115 ਸਬਦ ਅਤੇ ਸਲੋਕ ਦਰਜ ਹਨ। ਇਸ ਪ੍ਰਕਾਰ ਆਦਿ ਗ੍ਰੰਥ ਵਿੱਚ ਸਭ ਤੋਂ ਵੱਧ ਯੋਗਦਾਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ। ਇਸ ਵਿੱਚ ਉਨ੍ਹਾਂ ਦੀ ਪ੍ਰਸਿੱਧ ਰਚਨਾ "ਸੁਖਮਨੀ ਸਾਹਿਬ" ਵੀ ਸ਼ਾਮਿਲ ਹੈ।

***ਹਿੰਦੂ ਭਗਤ ਅਤੇ ਸੂਫ਼ੀ ਸੰਤ:***

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 16 ਹਿੰਦੂ ਅਤੇ ਮੁਸਲਮਾਨ ਸੰਤਾਂ ਅਤੇ ਫ਼ਕੀਰਾਂ ਦੀ ਉਹ ਬਾਣੀ ਵੀ ਅੰਕਿਤ ਹੈ,ਜੋ ਸਿੱਖ ਧਰਮ ਦੀਆਂ ਸਿੱਖਿਆਵਾਂ ਦੇ ਅਨੁਕੂਲ ਹੈ। ਇਨ੍ਹਾਂ ਭਗਤਾਂ ਅਤੇ ਸੰਤਾਂ ਵਿੱਚੋਂ ਭਗਤ ਕਬੀਰ ਜੀ ਦੇ 541 ਸ਼ਬਦ,ਸ਼ੇਖ ਫ਼ਰੀਦ ਜੀ ਦੇ 112 ਸ਼ਲੋਕ ਅਤੇ 4 ਸ਼ਬਦ,ਭਗਤ ਨਾਮਦੇਵ ਜੀ ਦੇ 61 ਸ਼ਬਦ,ਭਗਤ ਰਵਿਦਾਸ ਜੀ ਦੇ 40 ਸ਼ਬਦ, ਤਿਰਲੋਚਨ ਜੀ ਦੇ 4,ਭਗਤ ਬੇਣੀ ਜੀ ਦੇ 3,ਭਗਤ ਧੰਨਾ ਜੀ ਦੇ 3,ਭਗਤ ਜੈਦੇਵ ਜੀ ਦੇ 2,ਭਗਤ ਭੀਖ਼ਣ ਜੀ ਦੇ2 ਭਗਤ ਪੀਪਾ ਜੀ,ਭਗਤ ਸੈਣ ਜੀ,ਭਗਤ ਸਦਨਾ ਜੀ,ਭਗਤ ਰਾਮਾਨੰਦ ਜੀ,ਭਗਤ ਪਰਮਾਨੰਦ ਜੀ ਅਤੇ ਭਗਤ ਸੂਰਦਾਸ ਜੀ ਦਾ ਇੱਕ-ਇੱਕ ਸ਼ਬਦ ਦਰਜ ਹੈ।

***ਭੱਟ-***

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗਿਆਰਾਂ(11) ਪ੍ਰਸਿੱਧ ਭੱਟਾਂ ਦੀ ਬਾਣੀ ਵੀ ਦਰਜ ਕੀਤੀ ਗਈ ਹੈ,ਜਿਨ੍ਹਾਂ ਵਿਚੋਂ ਕਲਸਹਾਰ ਜੀ ਦੇ 54 ਸ਼ਬਦ,ਜਾਲਪ ਜੀ ਦੇ 5 ਸ਼ਬਦ,ਕੀਰਤ ਜੀ ਦੇ 8 ਸ਼ਬਦ,ਸੱਲ ਜੀ ਦੇ 3,ਭੱਲ ਜੀ ਦਾ 1,ਨਲ ਜੀ ਦੇ 16,ਭਿਖਾ ਜੀ ਦੇ 2,ਸਯਦ ਜੀ ਦੇ 13,ਬਲ ਜੀ ਦੇ 5,ਹਰਬੰਸ ਜੀ ਦੇ2 ਅਤੇ ਮਥੁਰਾ ਜੀ ਦੇ 12 ਸ਼ਬਦ ਦਰਜ ਹਨ।

***ਗਵੱਈਏ-***

ਗੁਰੂ ਘਰ ਦੇ ਨਿਕਟਵਰਤੀ ਗਵੱਈਆਂ ਦੀਆਂ ਰਚਨਾਵਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਥਾਨ ਦਿੱਤਾ ਗਿਆ ਹੈ। ਜਿਨ੍ਹਾਂ ਵਿੱਚੋਂ ਭਾਈ ਮਰਦਾਨਾ ਜੀ ਦੇ 3 ਸ਼ਬਦ,ਭਾਈ ਸੱਤਾ ਜੀ ਦੇ 3 ਸ਼ਬਦ,ਭਾਈ ਬਲਵੰਡ ਜੀ ਦੇ 5 ਸ਼ਬਦ ਅਤੇ ਭਾਈ ਸੁੰਦਰ ਜੀ ਦੇ ਸ਼ਬਦਾਂ ਨੂੰ ਸ਼ਾਮਿਲ ਕੀਤਾ ਗਿਆ ਹੈ।

ਇੱਕ ਇਤਿਹਾਸਕ ਘਟਨਾ ਅਨੁਸਾਰ ਕਿਹਾ ਜਾਂਦਾ ਹੈ ਕਿ ਲਾਹੌਰ ਦੇ ਚਾਰ ਭਗਤਾਂ ਸ਼ਾਹ ਹੁਸੈਨ,ਛੱਜੂ,ਪੀਲੂ ਅਤੇ ਕਾਹਨਾ ਦੀਆਂ ਰਚਨਾਵਾਂ ਵੀ ਸ੍ਰੀ ਹੁਰੂ ਅਰਜਨ ਦੇਵ ਜੀ ਕੋਲ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕਰਨ ਲਈ ਆਈਆਂ ਸਨ। ਪਰੰਤੂ ਇਨ੍ਹਾਂ ਦੀਆਂ ਰਚਨਾਵਾਂ ਨੂੰ ਇਸ ਪਵਿੱਤਰ ਧਾਰਮਿਕ ਗ੍ਰੰਥ ਵਿੱਚ ਦਰਜ ਨਹੀਂ ਸੀ ਕੀਤਾ ਗਿਆ,ਕਿਉਂਕਿ ਇਨ੍ਹਾਂ ਰਚਨਾਵਾਂ ਵਿੱਚ ਵੇਦਾਂਤ ਵੱਲ ਬਹੁਤ ਜ਼ਿਆਦਾ ਝੁਕਾਅ ਸੀ। ਗ੍ਰਿਹਸਤ ਜੀਵਨ ਨੂੰ ਤਿਆਗਣ

ਵੱਲ ਅਤੇ ਇਸਤਰੀ ਜਾਤੀ ਦੀ ਵਿਰੋਧਤਾ ਕੀਤੀ ਗਈ ਸੀ।

### ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਸ਼ਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸਾਰੀ ਬਾਣੀ 15ਵੀਂ-16ਵੀਂ ਸਦੀ ਦੀ ਬੋਲੀ ਜਾਣ ਵਾਲੀ ਪੰਜਾਬੀ ਭਾਸ਼ਾ ਵਿੱਚ ਲਿਖੀ ਗਈ ਹੈ। ਭਗਤਾਂ,ਸੰਤਾਂ ਅਤੇ ਸੂਫੀ ਫਕੀਰਾਂ ਦੀ ਬਾਣੀ ਵਿੱਚ ਪੰਜਾਬੀ ਭਾਸ਼ਾ ਤੋਂ ਛੁੱਟ ਹਿੰਦੀ,ਫ਼ਾਰਸੀ,ਗੁਜਰਾਤੀ,ਸੰਸਕ੍ਰਿਤ ਅਤੇ ਮਰਾਠੀ ਭਾਸ਼ਾ ਦੇ ਸ਼ਬਦਾਂ ਦੀ ਵਰਤੋਂ ਵੀ ਕੀਤੀ ਮਿਲਦੀ ਹੈ। ਪਰੰਤੂ ਇਹ ਸਾਰੇ ਸ਼ਬਦ ਗੁਰਮੁਖੀ ਲਿੱਪੀ ਵਿੱਚ ਲਿਖੇ ਗਏ ਹਨ। ਉਪਨਿਸ਼ਦਾਂ,ਪੁਰਾਣਾਂ ਅਤੇ ਮੁਸਲਮਾਨ ਪਰੰਪਰਾਵਾਂ ਤੋਂ ਉਪਮਾਵਾਂ ਅਤੇ ਅਲੰਕਾਰ ਲਏ ਗਏ ਹਨ।

ਇਸ ਤੋਂ ਇਲਾਵਾ ਹਿੰਦੀ ਕਵੀਆਂ ਦੁਆਰਾ ਵਰਤੇ ਗਏ ਛੰਦਾਂ ਨੂੰ ਵੀ ਇਸ ਪਵਿੱਤਰ ਗ੍ਰੰਥ ਵਿੱਚ ਵਰਤਿਆ ਗਿਆ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਤਾਂ ਅਤੇ ਫ਼ਕੀਰਾਂ ਦੀ ਭਾਸ਼ਾ ਵਿੱਚ ਲੋੜ ਅਨੁਸਾਰ ਪਰਿਵਰਤਨ ਵੀ ਕੀਤੇ ਗਏ ਹਨ ਤਾਂ ਜੋ ਉਹ ਆਮ ਲੋਕਾਂ ਦੀ ਸਮਝ ਵਿੱਚ ਅਸਾਨੀ ਨਾਲ ਆ ਸਕਣ।

ਸੱਚ ਤਾਂ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲਗਪਗ ਸਾਰੀਆਂ ਭਾਰਤੀ ਭਾਸ਼ਾਵਾਂ ਦੇ ਦਰਸ਼ਨ ਹੁੰਦੇ ਹਨ ਪ੍ਰਸਿੱਧ ਇਤਿਹਾਸਕਾਰ ਟ੍ਰੰਪ Trump ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਰਤੀ ਗਈ ਭਾਸ਼ਾ ਸਬੰਧੀ ਲਿਖਿਆ ਹੈ,"Shri Guru Granth Sahib is a treasure of Indian language." ("ਸ੍ਰੀ ਗੁਰੂ ਗ੍ਰੰਥ ਸਾਹਿਬ ਭਾਰਤੀ ਭਾਸ਼ਾਵਾਂ ਦਾ ਖ਼ਜ਼ਾਨਾ ਹੈ।")

### ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਸ਼ਾ

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦਾ ਪਵਿੱਤਰ ਧਾਰਮਿਕ ਗ੍ਰੰਥ ਹੈ। ਇਸ ਵਿੱਚ ਨਾ ਤਾਂ ਕਿਸੇ ਮਹਾਂਪੁਰਖ ਦੀ ਜੀਵਨੀ ਦਿੱਤੀ ਗਈ ਹੈ ਅਤੇ ਨਾ ਹੀ ਜਾਦੂ ਟੂਣਿਆਂ ਆਦਿ ਨਾਲ ਸੰਬੰਧਿਤ ਮੰਤਰ ਹਨ। ਕੁਰਾਨ ਸ਼ਰੀਫ਼ ਵਾਂਗ ਜੱਦੀ ਜਾਇਦਾਦ ਅਤੇ ਵਿਆਹ ਆਦਿ ਸਬੰਧੀ ਨਿਯਮ ਵੀ ਨਹੀਂ ਹਨ। ਸੱਚ ਤਾਂ ਇਹ ਹੈ ਕਿ ਇਸ ਗ੍ਰੰਥ ਵਿੱਚ ਸੰਸਾਰਿਕ ਵਿਸ਼ਿਆਂ ਦਾ ਵਰਣਨ ਕੀਤਾ ਹੀ ਨਹੀਂ ਗਿਆ। ਇਸ ਗ੍ਰੰਥ ਸਾਹਿਬ ਵਿੱਚ ਤਾਂ ਅਜਿਹੇ ਸ਼ਬਦ ਹਨ ਜੋ ਪਰਮਾਤਮਾ ਅਤੇ ਗੁਰੂ ਦੀ ਪ੍ਰਸ਼ੰਸਾ ਵਿੱਚ ਲਿਖੇ ਗਏ ਹਨ। ਇਸ ਵਿੱਚ ਕੁਝ ਅਜਿਹੇ ਸ਼ਬਦ ਹਨ,ਜੋ ਅੰਮ੍ਰਿਤ ਵੇਲੇ ਅਤੇ ਸ਼ਾਮ ਦੀ ਪ੍ਰਾਰਥਨਾ ਦੇ ਸਮੇਂ ਪੜ੍ਹੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਹੀ ਈਸ਼ਵਰ ਦੀ ਪ੍ਰਾਰਥਨਾ ਨਾਲ ਹੁੰਦਾ ਹੈ ਅਤੇ ਇਸ ਦੀ ਸਮਾਪਤੀ ਵੀ ਈਸ਼ਵਰ ਦੀ ਉਪਾਸਨਾ ਨਾਲ ਹੀ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕ ਅਜਿਹਾ ਭੰਡਾਰ ਹੈ,ਜਿਸ ਤੋਂ ਕਿਸੇ ਵੀ ਧਰਮ ਜਾਂ ਜਾਤੀ ਦਾ ਵਿਅਕਤੀ ਲਾਭ ਉਠਾ ਸਕਦਾ ਹੈ। ਇਸ ਗ੍ਰੰਥ ਸਾਹਿਬ ਦੀ ਉਸਤਤ ਅਤੇ ਵਡਿਆਈ ਕਰਦੇ ਹੋਏ ਮੁਗ਼ਲ ਸਮਰਾਟ ਅਕਬਰ ਨੇ ਕਿਹਾ ਸੀ,"ਇਹ ਗ੍ਰੰਥ ਇੱਕ ਅਜਿਹੀ ਪੁਸਤਕ ਹੈ,ਜੋ ਏਕਤਾ ਪ੍ਰਦਾਨ ਕਰਦੀ ਹੈ ਅਤੇ ਆਦਰ ਕਰਨਯੋਗ ਹੈ"।

*98766-65020*

# ਰਾਜੇ ਸੀਂਹ ਮੁਕਦਮ ਕੁੱਤੇ----?

*ਦਲੀਪ ਸਿੰਘ ਵਾਸਨ, ਐਡਵੋਕੇਟ*

ਕੋਈ ਪੰਜ ਸਦੀਆਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ, ਜੋ ਸਿੱਖਾਂ ਦੇ ਪਹਿਲੇ ਗੁਰੂ ਸਨ, ਨੇ ਫ਼ੁਰਮਾਇਆ ਸੀ ਕਿ ਰਾਜੇ ਸ਼ੇਰਾਂ ਵਾਂਗ ਗਰਜ ਰਹੇ ਹਨ ਅਤੇ ਉਨ੍ਹਾਂ ਦੀ ਸਹਿ ਉੱਤੇ ਅਫਸਰਾਂ ਅਤੇ ਕਰਮਚਾਰੀਆਂ ਨੇ ਲਮ ਮਚਾ ਰਖਿਆ ਹੈ ਅਤੇ ਇਉਂ ਲੋਕਾਂ ਦਾ ਜੀਵਨ ਨਰਕ ਬਣਾ ਰਖਿਆ ਹੈ। ਇਸ ਨੁਕਤੇ ਉਤੇ ਅੱਜ ਵੀ ਅਗਰ ਅਸੀਂ ਵਿਚਾਰ ਕਰੀਏ ਤਾਂ ਅਸੀਂ ਅੱਜ ਵੀ ਇਸ ਨਤੀਜੇ ਉਤੇ ਪੁੱਜਦੇ ਹੈ ਕਿ ਅਗਰ ਆਜ਼ਾਦੀ ਆ ਚੁੱਕੀ ਹੈ,ਪਰਜਾਤੰਤਰ ਨਾਮ ਵਰਗੀ ਸੰਸਥਾ ਅਸੀਂ ਬਣ ਗਏ ਹਾਂ,ਪਰ ਅੱਜ ਵੀ ਰਾਜੇ ਗਰਜਦੇ ਪਏ ਹਨ,ਮੁਕਦਮ ਉਨ੍ਹਾਂ ਦੀ ਸਹਿ ਉਤੇ ਉਹ ਲਮ ਕਮਾ ਰਹੇ ਹਨ ਜਿਹੜਾ ਕਦੀ ਰਾਜਿਆਂ,ਮਹਾਰਾਜਿਆਂ,ਬਾਦਸ਼ਾਹਾਂ ਅਤੇ ਅੰਗਰੇਜ਼ ਸਾਮਰਾਜਿਆਂ ਦੇ ਵਕਤਾਂ ਵਿੱਚ ਵੀ ਨਹੀਂ ਸੀ।

ਇਹ ਤਾਂ ਸੁਣਿਆ ਜਾਂਦਾ ਸੀ ਕਿ ਇਹ ਲੋਕੀਂ ਲੁੱਟ ਰਹੇ ਹਨ,ਪਰ ਜੋ ਜ਼ੁਲਮ ਅਜ ਪਰਜਾ ਉਤੇ ਹੋ ਰਿਹਾ ਹੈ ਉਹ ਜ਼ੁਲਮ ਉਦੋਂ ਨਹੀਂ ਸੀ ਹੋਇਆ ਕਰਦਾ। ਆਖਦੇ ਹਨ ਪਰਾਏ ਲੋਕੀਂ ਜਿਤਨੇ ਮਰਜ਼ੀ ਪਥਰ ਮਾਰੀ ਜਾਣ,ਬਰਦਾਸ਼ਿਤ ਕੀਤੇ ਜਾ ਸਕਦੇ ਹਨ,ਪਰ ਆਪਣਾ ਆਦਮੀ ਅਗਰ ਫੁਲ ਮਾਰ ਦੇਵੇ ਤਾਂ ਬਹੁਤ ਹੀ ਪੀੜਾ ਹੁੰਦੀ ਹੈ। ਇਹ ਉਹੀ ਲੋਕ ਹਨ ਜਿਹੜੇ ਸਾਡੀਆਂ ਹੀ ਵੋਟਾਂ ਲੈਕੇ ਰਾਜ ਗੱਦੀਆਂ ਉਤੇ ਆਕੇ ਬੈਠਦੇ ਹਨ ਅਤੇ ਫਿਰ ਸਾਨੂੰ ਹੀ ਬੜ੍ਹਕਾਂ ਮਾਰਨ ਲਗ ਪੈਂਦੇ ਹਨ।

ਇਹ ਅਫ਼ਸਰ ਅਤੇ ਹੋਰ ਕਰਮਚਾਰੀ ਵੀ ਇਨ੍ਹਾਂ ਦੇ ਇਸ਼ਾਰਿਆਂ ਉਤੇ ਚਲਣ ਲਗ ਪਏ ਹਨ ਅਤੇ ਪੁਲਿਸ ਵਰਗੀ ਇਕਾਈ ਵੀ ਇਨ੍ਹਾਂ ਖ਼ਿਲਾਫ ਮੁੱਕਦਮਾ ਉਦੋਂ ਹੀ ਦਰਜ ਕਰਦੀ ਹੈ ਜਦ ਇਹ ਆਦਮੀ ਗੱਦੀਉਂ ਲਹਿ ਜਾਂਦੇ ਹਨ ਅਤੇ ਪੁਲਿਸ ਨੂੰ ਆਪਣਾ ਕੋਈ ਖਤਰਾ ਬਾਕੀ ਨਹੀਂ ਰਹਿੰਦਾ ਅਤੇ ਇਹ ਪਕੜ-ਪਕੜਾਈ ਅਤੇ ਮੁਕਦਮੇਬਾਜ਼ੀ ਦਾ ਸਿਲਸਿਲਾ ਕੁਝ ਚਿਰ ਚਲਦਾ ਰਹਿੰਦਾ ਹੈ ਅਤੇ ਫਿਰ ਇਹ ਰਾਜਸੀ ਲੋਕੀਂ ਆਪੋ ਵਿੱਚ ਗਿਟ ਮਿਟ ਕਰਕੇ ਇਹ ਮੁਕਦਮੇ ਰਫ਼ਾ-ਦਫ਼ਾ ਕਰ ਦਿੰਦੇ ਹਨ। ਅਰਥਾਤ ਇਹ ਗਲ ਸਵੀਕਾਰ ਕਰ ਲੈਣੀ ਬਣਦੀ ਹੈ ਕਿ ਇਹ ਰਾਜਸੀ ਲੋਕੀਂ ਆਪੋ ਵਿੱਚ ਇੱਕ ਹਨ ਅਤੇ ਇਹ ਜਿਹੜੇ ਹੰਗਾਮੀ ਸਦਨਾ ਵਿੱਚ ਜਾਂ ਬਾਹਰ ਅਸੀਂ ਦੇਖਦੇ ਹਾਂ ਇਹ ਵੀ ਦੋਸਤਾਨਾ ਮੈਚ ਹਨ ਅਤੇ ਇਹ ਲੋਕਾਂ ਦੇ ਚਿਹਰੇ ਹੀ ਦੱਸ ਰਹੇ ਹੁੰਦੇ ਹਨ ਕਿ ਇਹ ਇਕ ਦੂਜੇ ਵਿੱਰੁਧ ਕੁੱਝ ਵੀ ਕਰਨ ਵਾਲੇ ਨਹੀਂ ਹਨ,ਬਸ ਲੋਕਾਂ ਦੀਆਂ ਅੱਖਾਂ ਵਿੱਚ ਧੂਲ ਪਾਈ ਜਾਂਦੀ ਹੈ। ਕਦੀ ਸਮਾਂ ਆਉਂਦਾ ਹੈ ਜਦ ਲੋਕਾਂ ਦੀ ਸਮਝ ਵਿੱਚ ਵੀ ਆ ਜਾਂਦਾ ਹੈ ਕਿ ਉਨ੍ਹਾਂ ਨਾਲ ਮਜ਼ਾਕ ਕੀਤਾ ਗਿਆ ਸੀ,ਪਰ ਉਦੋਂ ਤਕ ਕਾਫ਼ੀ ਸਮਾਂ ਲੰਘ ਗਿਆ ਹੁੰਦਾ ਹੈ।

ਮਹਾਤਮਾ ਗਾਂਧੀ ਜੀ ਨੂੰ ਉਮੀਦਾਂ ਸਨ ਕਿ ਆਜ਼ਾਦੀ ਬਾਅਦ ਇਸ ਮੁਲਕ ਦੇ ਹਾਕਮਾਂ ਦੇ ਮਨੋਵਿਗਿਆਨ ਵਿੱਚ ਕੋਈ ਤਬਦੀਲੀ ਆਵੇਗੀ,ਪਰ ਇਹ ਤਾਂ ਸਾਰੇ ਹੀ ਸਰਾਪੇ ਹੋਏ ਲੋਕੀਂ ਸਨ ਜਿੰਨ੍ਹਾਂ ਦੀਆਂ ਕਰਤੂਤਾਂ ਕਾਰਣ 1947 ਦਾ ਬਟਵਾਰਾ ਹੋ ਗਿਆ ਸੀ ਅਤੇ ਲੱਖਾਂ ਲੋਕਾਂ ਦਾ ਕਤਲ ਹੋ ਗਿਆ ਸੀ ਅਤੇ ਕਰੋੜਾਂ ਲੋਕਾਂ ਦਾ ਉਜਾੜਾ ਹੋ ਗਿਆ ਸੀ ।

ਇਹ ਸਰਾਪੇ ਲੋਕਾਂ ਨੇ ਜਿਹੜਾ ਰਾਜ ਸਥਾਪਿਤ ਕੀਤਾ ਹੈ ਉਸ ਜੰਤਾ ਵੀ ਸਰਾਪੀ ਗਈ ਹੈ ਅਤੇ 1947 ਤੋਂ ਲੈ ਕੇ ਹੁਣ ਤਕ ਅਸੀਂ ਕਦੀ ਸਿਧੀਆਂ ਅਤੇ ਕਦੀ ਅਸਿਧੀਆਂ ਲੜਾਈਆਂ ਲੜ ਰਹੇ ਹਾਂ ਅਤੇ ਅੱਜਕਲ ਅਤਿਵਾਦ ਦੀ ਲਪੇਟ ਵਿੱਚ ਆਏ ਹੋਏ ਹਾਂ ਅਸੀਂ ਕਦੀ ਹਿਸਾਬ-ਕਿਤਾਬ ਨਹੀਂ ਲਗਾਇਆ, ਪਰ ਇਹ ਆਖਿਆ ਜਾ ਸਕਦਾ ਹੈ ਕਿ ਤਿੰਨ ਚਾਰ ਲੱਖ ਆਦਮੀ ਅਸੀਂ ਆਪਣੀ ਹਥੀਂ ਮਾਰ ਬੈਠੇ ਹਾਂ। ਅੱਜ ਕੱਲ ਪਾਕਿਸਤਾਨ ਅਤੇ ਹਿੰਦੁਸਤਾਨ ਦੋਹਾਂ ਦੇਸ਼ਾਂ ਵਿੱਚ ਅਤਿਵਾਦ ਚਲ ਰਿਹਾ ਹੈ ਅਤੇ ਰੋਜ਼ਾਨਾ ਕੋਈ ਨਾ ਕੋਈ ਖ਼ਬਰ ਆ ਹੀ ਜਾਂਦੀ ਹੈ। ਇਹ ਹੈ ਅੱਜ ਦੇ ਸਰਾਪੇ ਹੋਏ ਹਾਕਮਾਂ ਦਾ ਰਾਜ।

ਅੱਜ ਇਹ ਰਾਜੇ ਤਲਵਾਰਾਂ ਨਾਲ ਵੀ ਸਾਡਾ ਘਾਣ ਕਰਦੇ ਹਨ ਅਤੇ ਬਾਕੀ ਇਹ ਮਹਿੰਗਾਈ,ਇਹ ਬੇਰੁਜ਼ਗਾਰੀ,ਇਹ ਗੁਰਬਤ ਅਤੇ ਲੋਕਾਂ ਦੀ ਕਮਜ਼ੋਰੀ ਦਾ ਲਾਭ ਉਠਾਇਆ ਜਾਂਦਾ ਹੈ।

*ਬਾਕੀ ਸਫਾ 34 'ਤੇ*

# ਸਿੱਖ ਕੌਮ: ਮੂਰਤੀ ਪੂਜਾ ਤੋਂ, ਮੁੜ ਮੂਰਤੀ ਪੂਜਾ ਵੱਲ

*ਇਕਵਾਕ ਸਿੰਘ ਪੱਟੀ*

ਗੁਰੂ ਨਾਨਕ ਦੇਵ ਜੀ ਦੇ ਆਗਮਨ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ : ***ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ॥*** ਕਿਉਂਕਿ ਗੁਰੂ ਪਾਤਸ਼ਾਹ ਜੀ ਦੇ ਆਗਮਨ ਤੋਂ ਪਹਿਲਾਂ ਦੁਨੀਆਂ ਵਿੱਚ ਅਨੇਕਾਂ ਤਰ੍ਹਾਂ ਦੇ ਕਰਮ-ਕਾਂਡਾਂ, ਅੰਧ-ਵਿਸ਼ਵਾਸ਼ਾਂ, ਪੱਥਰ-ਪੂਜਾ ਭਾਵ ਕਿ ਅਨੇਕਤਾ ਦੀ ਪੂਜਾ ਪ੍ਰਚੱਲਿਤ ਸੀ। ਦੇਵੀ-ਦੇਵਤਿਆਂ ਦੇ ਡਰ ਤੋਂ ਬਚਣ ਅਤੇ ਪ੍ਰਸੰਨਤਾ ਪ੍ਰਾਪਤ ਕਰਨ ਲਈ ਬ੍ਰਹਾਮਣੀ ਮੱਤ ਵੱਲੋਂ ਪ੍ਰਚਾਰੇ ਨਕਲੀ ਸਾਧਨਾ ਅਧੀਨ ਕਿਤੇ ਆਪਣੇ ਸਰੀਰ ਨੂੰ ਆਰੇ ਨਾਲ ਆਪ ਚਿਰਵਾਇਆ ਜਾ ਰਿਹਾ ਸੀ, ਕੋਈ ਮੁਕਤੀ ਦੇ ਨਾਮ 'ਤੇ ਆਪ ਹੀ ਮੌਤ ਦੇ ਖੂਹ ਵਿੱਚ ਜਾ ਰਿਹਾ ਸੀ। ਪਰ ਗੁਰੂ ਸਾਹਿਬ ਜੀ ਨੇ ਐਸੇ ਮੱਤ ਦੀ ਨੀਂਹ ਰੱਖੀ ਜਿਸ ਵਿੱਚ ਅਨੇਕਤਾ ਦੀ ਥਾਂ ਕੇਵਲ ਇੱਕ ਪ੍ਰਭੂ-ਪ੍ਰਮਾਤਮਾ ਅਕਾਲ ਪੁਰਖ ਦੇ ਲੜ੍ਹ ਲੁਕਾਈ ਨੂੰ ਲਗਾਇਆ ਅਤੇ ਵਿਅਰਥ ਪੂਜਾ, ਸਮਾਧੀਆਂ, ਆਡੰਬਰਾਂ ਤੀਰਥ-ਇਸ਼ਨਾਨਾਂ ਆਦਿ ਦਾ ਖੰਡਨ ਕੀਤਾ। ਜਿਵੇਂ ਹੀ ਲੁਕਾਈ ਵਿੱਚ ਜਾਗਰੂਕਤਾ ਆਈ ਉਹ ਬਾਬੇ ਨਾਨਕ ਦੇ ਸ਼ਰਧਾਲੂ ਬਣ ਕੇ ਇੱਕ ਸਰਲ ਜੀਵਨ ਜਾਂਚ ਅਤੇ ਪਵਿੱਤਰ ਵੀਚਾਰਧਾਰਾ ਦੇ ਧਾਰਨੀ ਬਣੇ। ਜਿਨ੍ਹਾਂ ਨੂੰ ਸਿੱਖ ਕਿਹਾ ਜਾਣ ਲੱਗਾ। ਉਸ ਸਮੇਂ 33 ਕਰੋੜ ਦੇਵੀ-ਦੇਵਤਿਆਂ ਦੀ ਪੂਜਾ ਪ੍ਰਚੱਲਿਤ ਸੀ। ਰਿਗਵੇਦ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਉਹ ਲੋਕ ਕੁਦਰਤੀ ਸ਼ਕਤੀਆਂ ਸੂਰਜ, ਅਕਾਸ਼, ਮੀਂਹ, ਹਵਾ, ਅੱਗ, ਰੁੱਖ, ਅਦਿਕ ਦੀ ਪੂਜਾ ਕਰਦੇ ਸਨ ਅਤੇ ਯੱਗ ਕਰਦੇ ਸਨ ਕਿ ਕਿਤੇ ਕੋਈ ਦੇਵਤਾ ਨਾਰਾਜ਼ ਨਾ ਹੋ ਜਾਵੇ ਅਤੇ ਉਹਨਾਂ ਨੂੰ ਕਿਸੇ ਵੀ ਕੁਦਰਤੀ ਪ੍ਰਕੋਪ ਨਾ ਝਲਣਾ ਪੈ ਜਾਵੇ। ਹਰੇਕ ਦੇਵੀ ਦੇਵਤੇ ਨੂੰ ਖੁਸ਼ ਕਰਨ ਦਾ ਅਤੇ ਉਸਦੀ ਪੂਜਾ ਕਰਨਾ ਦਾ ਆਪਣਾ-ਆਪਣਾ ਢੰਗ ਇਹਨਾਂ ਲੋਕਾਂ ਨੇ ਆਪਣਾ ਲਿਆ ਅਤੇ ਕਰਮ-ਕਾਂਡਾਂ ਵਿੱਚ ਬੁਰੀ ਤਰ੍ਹਾਂ ਜਕੜੇ ਗਏ। ਪਰ ਬਾਬਾ ਨਾਨਕ ਜੀ ਨੇ ਬੜੇ ਹੀ ਸਲੀਕੇ ਅਤੇ ਪਿਆਰ ਦੀ ਭਾਸ਼ਾ ਨਾਲ ਲੁਕਾਈ ਨੂੰ ਇੱਕ ਅਕਾਲ-ਪੁਰਖ ਜੋ ਸਰਬ ਸ਼ਕਤੀਮਾਨ ਹੈ ਦੇ ਲੜ ਲਾਇਆ। ਇਸੇ ਤਰ੍ਹਾਂ ਉਹਨਾਂ ਦੇ ਅੱਗੇ ਉਤਰਾਧਿਕਾਰੀ ਬਾਕੀ ਗੁਰੂ ਸਾਹਿਬਾਨ ਨੇ ਵੀ ਫ਼ਾਲਤੂ ਅਡੰਬਰਾਂ, ਫ਼ੋਕਟ ਕਰਮ-ਕਾਂਡਾਂ ਆਦਿ ਤੋਂ ਸੁਚੇਤ ਕਰ ਕੇ ਇੱਕ ਪ੍ਰਮਾਤਮਾ ਦੀ ਗੱਲ ਕੀਤੀ । ਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਨੂੰ ਇਕੱਠਾ ਕਰਕੇ ਆਦਿ ਬੀੜ ਦੀ ਸੰਪਾਦਨਾ ਕੀਤੀ । ਜਿਸਨੂੰ ਗ੍ਰੰਥ ਸਾਹਿਬ (ਪੋਥੀ ਸਾਹਿਬ ਵੀ ਪ੍ਰਚੱਲਿਤ ਹੈ) ਕਿਹਾ ਜਾਣ ਲੱਗਾ। ਜਿਸ ਨੂੰ ਬਾਅਦ ਵਿੱਚ ਦਸਵੇਂ ਨਾਨਕ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਚਖੰਡ ਪਿਆਨਾ ਕਰਨ ਵੇਲੇ ਇਸੇ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕ ਕੇ ਗੁਰਿਆਈ ਬਖ਼ਸ਼ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਬਣਾ ਦਿੱਤਾ ਅਤੇ ਜਿਹੜੇ ਨਾਨਕ ਨਾਮ ਲੇਵਾ ਸਿੱਖ ਅੱਜ ਤੱਕ ਸਰੀਰਿਕ ਦੇਹ ਨੂੰ ਗੁਰੂ ਕਹਿੰਦੇ ਸਨ, ਉਹਨਾਂ ਨੂੰ ਹਮੇਸ਼ਾਂ ਲਈ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਦਾ ਐਲਾਨ ਕਰ ਦਿੱਤਾ :-

***ਸਭ ਸਿੱਖਣ ਕੋ ਹੁਕਮ ਹੈ ਗੁਰੂ ਮਾਨਿਉ ਗ੍ਰੰਥ ॥***

ਦੂਜੇ ਪਾਸੇ ਸਾਡੇ ਵਿਰੋਧੀ ਦੁਸ਼ਮਣ (ਬਿਪਰਵਾਦ) ਨੇ ਆਪਣਾ ਤੋਰੀ ਫੁਲਕਾ ਜਾਂਦਾ ਵੇਖ ਨਾਨਕ ਦੀ ਵੀਚਾਰਧਾਰਾ ਤੇ ਹਮਲਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਸਿੱਖਾਂ ਨੂੰ ਸ਼ਬਦ ਗੁਰੂ ਤੋਂ ਦੂਰ ਕਰਨ ਲਈ ਯਤਨ ਆਰੰਭ ਕਰ ਦਿੱਤੇ। ਸਿੱਖਾਂ ਨੂੰ ਖਤਮ ਕਰਨ ਲਈ ਕੋਝੀਆਂ ਚਾਲਾਂ ਚੱਲੀਆਂ ਗਈਆਂ। ਸਿੱਖਾਂ ਨੇ ਆਪਣੇ ਬਚਾਅ ਲਈ ਜੰਗਲਾਂ-ਬੀਆਬਾਨਾਂ ਦਾ ਸਹਾਰਾ ਲਿਆ।

ਉੱਧਰ ਗੁਰਦੁਆਰਿਆਂ ਵਿੱਚ ਨਿਰਮਲਿਆਂ, ਸਾਧੂਆਂ, ਬਿਪਰਾਂ ਆਦਿ ਦਾ ਕਬਜ਼ਾ ਹੋ ਗਿਆ ਅਤੇ ਜਿਹੜੇ ਕੰਮਾਂ ਤੋਂ ਗੁਰੂ ਸਾਹਿਬ ਜੀ ਨੇ ਵਰਜਿਆ ਸੀ (ਅੱਜ ਵੀ ਗੁਰਬਾਣੀ ਦੇ ਰੂਪ ਵਿੱਚ ਸਾਨੂੰ ਸੁਚੇਤ ਕਰਦੇ ਹਨ) ਉਹਨਾਂ ਸਾਰੇ ਕੰਮਾਂ ਨੂੰ ਬਿਪਰਾਂ ਨੇ ਗੁਰਦੁਆਰਿਆਂ ਵਿੱਚ ਮੁੜ ਘੁਸੇੜ ਦਿੱਤਾ। ਮਿਸਾਲ ਦੇ ਤੌਰ ਤੇ ਬ੍ਰਹਾਮਣੀ ਕਰਮ-ਕਾਂਡ, ਜੋਤਾਂ, ਟੱਲ, ਦੀਵੇ, ਮੱਥੇ ਰਗੜਨੇ, ਬੁੱਤ ਪੂਜਾ, ਮੂਰਤੀ ਪੂਜਾ ਤੱਕ ਨੂੰ ਗੁਰਦੁਆਰਿਆਂ ਵਿੱਚ ਪ੍ਰਵੇਸ਼ ਕਰਵਾ ਦਿੱਤਾ। ਮੂਰਤੀ ਪੂਜਾ ਸ਼ੁਰੂ ਕਰਵਾ ਦਿੱਤੀ। ਜਦਕਿ ਗੁਰਬਾਣੀ ਅਨੁਸਾਰ ਨਾਮ ਧਿਆਉਣਾ ਹੀ ਸੱਚੀ ਪੂਜਾ ਹੈ :-

***ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥***

(ਗੂਜਰੀ ਮਹਲਾ 1, ਪੰਨਾ 489)

ਨੌਬਤ ਇੱਥੋਂ ਤੱਕ ਆ ਗਈ ਕਿ ਸਿੱਖਾਂ ਦੇ ਕੇਂਦਰੀ ਅਸਥਾਨ ਸ੍ਰੀ ਦਰਬਾਰ ਸਾਹਿਬ ਜੀ ਦੀ ਪ੍ਰਕਰਮਾ ਵਿੱਚ ਵੀ ਮੂਰਤੀਆਂ ਸਜਾ ਦਿੱਤੀਆਂ ਗਈਆਂ। ਜੋ ਬਾਅਦ ਵਿੱਚ ਕੌਮ ਦੇ ਮਹਾਨ ਵਿਦਵਾਨ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 1905 ਈ: ਵਿੱਚ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਗੁਰਬਾਣੀ ਦੇ ਅਰਥ ਸਮਝਾ ਕੇ ਦਰਬਾਰ ਸਾਹਿਬ ਵਿੱਚੋਂ ਬੁੱਤ (ਮੂਰਤੀਆਂ) ਕਢਵਾਈਆਂ ਸਨ।ਅੱਜ ਵੀ ਸਿੱਖਾਂ ਵਿੱਚ ਘਾਟ ਇਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਤਾਂ ਮੰਨਦੇ ਹਾਂ, ਪਰ ਗੁਰੂ (ਦੀ) ਮੰਨਣ ਲਈ ਤਿਆਰ ਨਹੀਂ। ਕਲਗੀਧਰ ਪਾਤਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਨੂੰ ਗੁਰੂ ਮਾਨਿਓ ਗ੍ਰੰਥ ਕਹਿ ਕੇ ਗਏ ਸਨ ਪਰ ਅਸੀਂ ਇਸਨੂੰ ਗੁਰੂ ਪੂਜਿਓ ਗ੍ਰੰਥ ਬਣਾ ਦਿੱਤੈ, ਅਤੇ ਸ਼ਬਦ ਵੀਚਾਰ ਦੀ ਕੋਈ ਥਾਂ ਹੀ ਨਹੀਂ ਰਹਿਣ ਦਿੱਤੀ ਗਈ। ਜਿਸ ਕਾਰਣ ਸਿੱਖਾਂ ਦੇ ਸਾਹਮਣੇ ਹੀ ਗੁਰੂ ਸਾਹਿਬ ਜੀ ਦੀ ਵੀਚਾਰਧਾਰਾ ਨੂੰ ਚੁਨੌਤੀ ਦਿੱਤੀ ਜਾਵੇ, ਇਹ ਅੱਖਾਂ ਬੰਦ ਕਰਕੇ ਵੇਖਣ ਲਈ ਤਿਆਰ ਰਹਿੰਦੇ ਹਨ। ਅੱਜ ਸਾਰੀਆਂ ਸਭਾ-ਸੁਸਾਇਟੀਆਂ, ਪੰਥਕ ਜਥੇਬੰਦੀਆਂ, ਸਾਡੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਹੋਰ ਸੰਪਰਦਾਵਾਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 300 ਸਾਲਾ ਸ਼ਤਾਬਦੀ ਮਨਾ ਕੇ ਹਟੀਆਂ ਹਨ ਅਤੇ ਨਾਅਰਾ ਵੀ ਦਿੱਤਾ ਸੀ "300 ਸਾਲ ਗੁਰੂ ਦੇ ਨਾਲ"। ਕਾਸ਼! ਗੁਰੂ ਸਾਹਿਬ ਨੂੰ ਸਮਝਣ ਦੀ ਕੋਸ਼ਿਸ਼ ਵੀ ਕਰ ਸਕਦੇ ਕਿ ਗੁਰੂ ਜੀ ਕਹਿ ਕੀ ਰਹੇ ਹਨ ? ਅਤੇ ਅਸੀਂ ਕਰ ਕੀ ਰਹੇ ਹਾਂ? ਗੁਰੂ ਸਾਹਿਬ ਜੀ ਨੇ ਬਾਣੀ ਵਿੱਚ ਸਾਨੂੰ ਮੂਰਤੀ ਪੂਜਾ ਤੋਂ ਸਖ਼ਤੀ ਨਾਲ ਵਰਜਿਆ ਸੀ। ਰਾਗ ਸੂਹੀ ਪੰਨਾ 736 ਦੇ ਪੰਜਵੇ ਸਤਿਗੁਰੂ ਸਾਹਿਬ ਗੁਰੂ ਅਰਜਨ ਦੇਵ ਜੀ ਦੇ ਪਾਵਣ ਬਚਨ ;

***ਘਰ ਮਹਿ ਠਾਕੁਰੁ ਨਦਰਿ ਨ ਆਵੈ ॥***
***ਗਲ ਮਹਿ ਪਾਹਣੁ ਲੈ ਲਟਕਾਵਹਿ ॥***
***ਭਰਮੇ ਭੂਲਾ ਸਾਕਤੁ ਫਿਰਤਾ ॥***
***ਨੀਰੁ ਬਿਰੋਲੈ ਖਪਿ ਖਪਿ ਮਰਤਾ ॥1॥ ਰਹਾਉ॥***
***ਜਿਸ ਪਾਹਣ ਕਉ ਠਾਕੁਰ ਕਹਤਾ ॥***
***ਓਹੁ ਪਾਹਣੁ ਲੈ ਉਸ ਕਉ ਡੁਬਤਾ ॥***

(ਰਾਗ ਸੂਹੀ ਮ.5, ਪੰਨਾ 736)

ਜਿਸ ਧਰਮ ਵਿੱਚ ਮੂਰਤੀ ਪੂਜਾ ਦੀ ਕੋਈ ਮਾਨਤਾ ਹੈ ਉਹਨਾਂ ਨੂੰ ਮੁਬਾਰਕ ਹੈ। ਪਰ ਸਿੱਖਾਂ ਲਈ ਵਿਸ਼ੇਸ਼ ਤੌਰ ਤੇ ਗੁਰੂ ਬਾਣੀ ਨਾਲ ਜੁੜਨ ਦੀ ਤਾਕੀਦ ਕੀਤੀ ਗਈ ਹੈ ਮੂਰਤੀ ਜਾਂ ਬੁੱਤ ਪੂਜਾ ਦੀ ਨਹੀਂ । ਰਹਿਤਨਾਮਿਆਂ ਵਿੱਚ ਵੀ ਲਿਖਿਆ ਮਿਲਦਾ ਹੈ:- ***" ਗੁਰੂ ਕਾ ਸਿੱਖ ਮਟ, ਬੁੱਤ, ਦੇਵੀ-ਦੇਵਤਾ, ਵਰਤ, ਪੂਜਾ ਆਦਿਕ ਕਿਤੇ ਵੱਲ ਚਿੱਤ ਦੇਵੇ ਨਾਹੀ । "***

(ਰਹਿਤਨਾਮਾ ਭਾਈ ਦਯਾ ਸਿੰਘ ਜੀ)

ਪਰ ਅੱਜ ਸਾਡੀ ਹਾਲਤ ਕੀ ਬਣ ਗਈ ਹੈ, ਸਪੋਕਸਮੈਨ ਵਿੱਚ ਛਪੀ ਖਬਰ ਮੁਤਾਬਿਕ ਅਤੇ ਅੱਖੀਂ ਵੇਖੇ ਅਨੁਸਾਰ ਅੰਮ੍ਰਿਤਸਰ ਤੋਂ ਤਰਨ ਤਾਰਨ ਸਾਹਿਬ ਜਾਂਦਿਆ ਰਸਤੇ ਵਿੱਚ ਸੁਸ਼ੋਭਿਤ ਇੱਕ ਗੁਰਦੁਆਰਾ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਦਾ ਵੱਡ ਆਕਾਰੀ ਬੁੱਤ ਲਗਾ ਦਿੱਤਾ ਗਿਆ ਹੈ । ਪੱਥਰ ਪੂਜਾ ਦੇ ਰੂਪ ਵਿੱਚ ਅਸੀਂ ਗੁਰਦੁਆਰਾ ਸਾਹਿਬ ਦੇ ਥੜ੍ਹਿਆਂ ਅਤੇ ਨਿਸ਼ਾਨ ਸਾਹਿਬ ਦੀ ਪੂਜਾ ਪਹਿਲਾਂ ਹੀ ਕਰਨੀ ਸ਼ੁਰੂ ਕਰ ਦਿੱਤੀ ਹੈ ਤੇ ਹੁਣ ਮੁੜ ਬੁੱਤ ਪ੍ਰਸਤ ਬਣਨ ਦਾ ਇਹ ਰੁਝਾਨ ਅਤਿ ਮੰਦਭਾਗਾ ਹੋ ਨਿਬੜਿਗਾ ।

ਇੱਕ ਪਾਸੇ ਗੁਰਬਾਣੀ ਕਹਿ ਰਹੀ ਹੈ :-

***ਘਰਿ ਨਾਰਾਇਣੁ ਸਭਾ ਨਾਲਿ ॥***
***ਪੂਜ ਕਰੇ ਰਖੈ ਨਾਵਾਲਿ ॥***
***ਕੁੰਗੂ ਚੰਨਣੁ ਫੁਲ ਚੜਾਏ॥***
***ਪੈਰੀ ਪੈ ਪੈ ਬਹੁਤੁ ਮਨਾਏ ॥***
***ਮਾਣੂਆ ਮੰਗਿ ਮੰਗਿ ਪੈਨੈ ਖਾਇ ॥***
***ਅੰਧੀ ਕੰਮੀ ਅੰਧ ਸਜਾਇ ॥***
***ਭੁਖਿਆ ਦੇਇ ਨ ਮਰਦਿਆਂ ਰਖੈ ॥***
***ਅੰਧਾ ਝਗੜਾ ਅੰਧੀ ਸਥੈ ॥***

(ਵਾਰ ਸਾਰੰਗ ਮ 1, ਪੰਨਾ 1240)

ਦੂਜੇ ਪਾਸੇ ਸਾਹਮਣੇ ਹੀ ਗੁਰਮਤਿ ਵੀਚਾਰਧਾਰਾ ਨਾਲ ਮਜ਼ਾਕ ਕੀਤਾ ਜਾ ਰਿਹਾ ਹੈ । ਇੱਥੋਂ ਤੱਕ ਕਿ ਭਗਤ ਨਾਮਦੇਵ ਜੀ ਨਾਲ ਸਬੰਧਿਤ ਇੱਕ ਇਤਿਹਾਸਕ ਗੁਰਦੁਆਰਾ ਸਾਹਿਬ ਵਿੱਚ ਤਾਂ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ/ਤਸਵੀਰਾਂ ਅਤੇ ਆਦਮ ਕੱਦ ਬੁੱਤ ਲਗਾ ਦਿਤੇ ਗਏ ਹਨ । ਕੀ ਕਿਸੇ ਨੂੰ ਵੀ ਗੁਰਮਤਿ ਵੀਚਾਰਧਾਰਾ ਦਾ ਨਹੀਂ ਪਤਾ? ਓਏ ਗੁਰਸਿੱਖੋ ਬਾਣੀ ਵਿੱਚ ਸਪੱਸ਼ਟ ਲਿਖਿਆ ਹੈ :-***ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥*** (ਭਰਉ ਮ. 5, ਪੰਨਾ 1138)

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਥ ਪ੍ਰਵਾਣਿਤ ਸਿੱਖ ਰਹਿਤ ਮਰਿਯਾਦਾ ਦੇ ਪੰਨਾ ਨੰ. 19 ਉੱਪਰ 'ਗੁਰਮਤਿ ਦੀ ਰਹਿਣੀ'

ਸਿਰਲੇਖ ਹੇਠ ਸਪੱਸ਼ਟ ਲਿਖਿਆ ਹੈ ਕਿ "ਇੱਕ ਅਕਾਲ ਪੁਰਖ ਤੋਂ ਛੁੱਟ ਕਿਸੇ ਦੇਵੀ ਦੇਵਤੇ ਦੀ ਉਪਾਸ਼ਨਾ ਨਹੀਂ ਕਰਨੀ। ਜਦਕਿ ਗੁਰਬਾਣੀ ਕਹਿੰਦੀ ਹੈ ਕਿ ਬੁੱਤ ਪੂਜਾ ਬੇਕਾਰ ਹੈ, ਕਿਉਂਕਿ ਬੁੱਤ ਗਿਆਨ ਨਹੀਂ ਦੇ ਸਕਦਾ ।

*ਜੋ ਪਾਥਰ ਕਉ ਕਹਤੇ ਦੇਵ ॥*
*ਤਾ ਕੀ ਬਿਰਥਾ ਹੋਵੈ ਸੇਵ ॥*
*ਜੋ ਪਾਥਰ ਕੀ ਪਾਂਈ ਪਾਇ ॥*
*ਤਿਸ ਕੀ ਘਾਲ ਅਜਾਂਈ ਜਾਇ ॥*

(ਭੈਰਉ ਮ.5, ਪੰਨਾ 1160)

ਅਫਸੋਸ ਕਿ ਅੱਜ ਸਿੱਖਾਂ ਵਿੱਚ ਗੁਰਬਾਣੀ ਵੀਚਾਰ ਦੀ ਘਾਟ ਹੋਣ ਕਾਰਣ ਕੌਮ ਉਪਰ ਬਿਪਰਵਾਦ ਮੁੜ ਹਾਵੀ ਹੋ ਰਿਹਾ ਹੈ। ਜਦਕਿ ਦਸਮੇਸ਼ ਪਿਤਾ ਨੇ ਸਿੱਖਾਂ ਨੂੰ ਚਿਤਾਵਨੀ ਦਿੱਤੀ ਸੀ ਕਿ:-

*ਜਬ ਇਹ ਗਹੈ ਬਿਪ੍ਰਨ ਕੀ ਰੀਤਿ ॥*
*ਮੈ ਨ ਕਰਉਂ ਇਨਕੀ ਪ੍ਰਤੀਤ ॥*

ਕਿ ਜਦੋਂ ਮੇਰਾ ਖ਼ਾਲਸਾ ਬਿਪ੍ਰਵਾਦੀ ਰੀਤਾਂ ਦਾ ਮੁੜ ਧਾਰਨੀ ਹੋ ਗਿਆ ਤਾਂ ਮੈਂ ਵੀ ਇਸਦੀ ਪ੍ਰਤੀਤ ਛੱਡ ਦਿਆਂਗਾ, ਅਤੇ ਅਸੀਂ ਅੱਜ ਉਹੀ ਕਰਮ-ਕਾਂਡ ਕਰ ਰਹੇ ਹਾਂ ਜਿਨ੍ਹਾਂ ਵਿੱਚੋਂ ਸਾਨੂੰ ਗੁਰੂ ਸਾਹਿਬ ਨੇ ਲੰਮਾ ਸਮਾਂ ਲਗਾ ਕੇ ਕੱਢਿਆ ਸੀ ਜਾਂ ਕਹਿ ਲਵੋ ਕਿ ਅੱਜ ਸਾਡੀ ਹਾਲਾਤ ਇਹੋ ਜਿਹੀ ਹੈ ਕਿ ਅਸੀਂ ਅੱਜ ਫਿਰ ਮੂਰਤੀ ਪੂਜਾ ਵਿੱਚੋ ਨਿਕਲ ਕੇ ਮੂਰਤੀ ਪੂਜਾ ਵਿੱਚ ਫ਼ਸ ਗਏ ਹਾਂ। ਇਸ ਤਰ੍ਹਾਂ ਇਸ ਗੁਰਦੁਆਰਾ ਸਾਹਿਬ ਵਿੱਚ ਮਿਥਿਹਾਸਕ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਲਗਾ ਕੇ ਗੁਰੂ ਹੁਕਮਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵੀਚਾਰਧਾਰਾ ਦੀਆਂ ਧੱਜੀਆਂ ਉਡਾਈਆਂ ਜਾ ਰਹੀਆਂ ਹਨ ਜਦਕਿ ਪਾਵਣ ਗੁਰਬਾਣੀ ਵਿੱਚ ਦਰਜ ਹੈ:

*ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰ ਨਾਈ ॥*
*ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥*

(ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ, ਘਰੁ 1,ਪੰਨਾ 654)

ਹੈਰਾਨਗੀ ਤਾਂ ਉਸ ਸਮੇਂ ਹੋਰ ਵੱਧ ਜਾਂਦੀ ਹੈ ਕਿ ਗੁਰਦੁਆਰਾ ਭਗਤ ਨਾਮਦੇਵ ਜੀ ਦਾ ਹੋਵੇ ਅਤੇ ਗੁਰਦੁਆਰੇ ਵਿੱਚ ਕੰਮ ਜਿਹੜੇ ਨੇ ਉਹ ਭਗਤ ਨਾਮਦੇਵ ਜੀ ਦੀ ਵੀਚਾਰਧਾਰਾ, ਸਿਧਾਂਤਾਂ, ਉਪਦੇਸ਼ਾਂ ਦੇ ਬਿਲਕੁਲ ਉਲਟ ਚੱਲ ਰਹੇ ਹੋਣ । ਕਿਉਂਕਿ ਭਗਤ ਨਾਮਦੇਵ ਜੀ ਆਪ ਇਹ ਗੱਲ ਕਹਿੰਦੇ ਹਨ ਕਿ :-

*ਏਕੈ ਪਾਥਰ ਕੀਜੈ ਭਾਉ ॥*
*ਦੂਜੈ ਪਾਥਰ ਧਰੀਐ ਪਾਉ ॥*
*ਜੇ ਓਹੁ ਦੇਉ ਤ ਓਹੁ ਭੀ ਦੇਵਾ ॥*
*ਕਹਿ ਨਾਮਦੇਉ ਹਮ ਹਰ ਕੀ ਸੇਵਾ ॥*

(ਗੂਜਰੀ ਭਗਤ ਨਾਮ ਦੇਵ ਜੀ, ਪੰਨਾ 525)

ਭਾਵ :- (ਕਿੰਨੀ ਅਜੀਬ ਗੱਲ ਹੈ?) ਇੱਕ ਪੱਥਰ ਨੂੰ ਦੇਵਤਾ ਬਣਾ ਕੇ ਉਸ ਨਾਲ ਪਿਆਰ ਕੀਤਾ ਜਾਂਦਾ ਹੈ ਅਤੇ ਦੂਜੇ ਪੱਥਰਾਂ ਉਤੇ ਪੈਰ ਰਖਿਆ ਜਾਂਦਾ ਹੈ। ਜੇ ਉਹ ਪੱਥਰ (ਜਿਸਦੀ ਪੂਜਾ ਕੀਤੀ ਜਾਂਦੀ ਹੈ) ਦੇਵਤਾ ਹੈ, ਤਾਂ ਦੂਜਾ ਪੱਥਰ ਵੀ (ਜਿਸ ਉਤੇ ਪੈਰ ਰੱਖਿਆ ਜਾਂਦਾ ਹੈ) ਦੇਵਤਾ ਹੈ। ਨਾਮਦੇਉ ਆਖਦਾ ਹੈ (ਅਸੀਂ ਪੱਥਰਾਂ ਤੋਂ ਕੀ ਲੈਣਾ ਹੈ?) ਅਸੀਂ ਤਾਂ ਪ੍ਰਮਾਤਮਾ ਦੀ ਭਗਤੀ ਕਰਦੇ ਹਾਂ। ਓਏ ਸਿੱਖੋ ਹੋਸ਼ ਕਰੋ!!! ਓਏ ਕਿੱਥੇ ਗਈ ਹੈ ਤੁਹਾਡੀ ਅਣਖ ? ਅੱਜ ਸ਼ਰੇਆਮ ਗੁਰਮਤਿ ਵੀਚਾਰਧਾਰਾ ਨੂੰ ਚਨੌਤੀ ਦਿੱਤੀ ਜਾ ਰਹੀ ਹੈ ਅਤੇ ਤੁਸੀ ਮੂਕ ਦਰਸ਼ਕ ਬਣ ਕੇ ਵੇਖ ਰਹੇ ਹੋ ।

ਜਾਗੋ ! ਜਾਗੋ !! ਇਹ ਤਾਂ ਸਿਰਫ ਇੱਕ ਗੁਰਦੁਆਰਾ ਸਾਹਿਬ ਦੀ ਹਾਲਤ ਬਿਆਨ ਕੀਤੀ ਗਈ ਹੈ, ਨਹੀਂ ਤਾਂ ਪਤਾ ਨਹੀਂ ਕਿ ਪੰਜਾਬ ਵਿੱਚ ਕਿੰਨੇ ਹੋਰ ਵੀ ਗੁਰਦੁਆਰੇ ਹਨ, ਜਿਹਨਾਂ ਵਿੱਚ ਮੂਰਤੀ ਪੂਜਾ ਨੂੰ ਪ੍ਰਚੱਲਿਤ ਕਰਵਾ ਦਿੱਤਾ ਗਿਆ ਹੈ ਅਤੇ ਗੁਰਮਤਿ ਵੀਚਾਰਦਾਰਾ ਤੋਂ ਮੂੰਹ ਮੋੜਿਆ ਜਾ ਚੁੱਕਾ ਹੈ । 16 ਫਰਵਰੀ 2006 ਦੀ ਸਪੋਕਸ੍ਮੈਨ ਅਖਬਾਰ ਵਿੱਚ ਛਪੀ ਖਬਰ "ਚੜ੍ਹਾਵੇ ਲਈ ਗੁਰੂ ਗ੍ਰੰਥ ਸਾਹਿਬ, ਪੂਜਾ ਲਈ ਮੂਰਤੀਆਂ" ਸਿਰਲੇਖ ਹੇਠ ਛਪੀ ਸੀ, ਜਿਸ ਵਿੱਚ ਗ੍ਰੰਥੀ ਅਵਤਾਰ ਸਿੰਘ ਨੇ ਦੱਸਿਆ ਕਿ "ਦਿੜ੍ਹਬਾ ਮੰਡੀ ਪਾਤੜ੍ਹਾਂ ਰੋਡ ਤੇ ਬਣੇ ਵਿਸ਼ਵਕਰਮਾ ਭਵਨ ਵਿੱਚ ਵਿਸ਼ਵਕਰਮਾ ਦੀ ਮੂਰਤੀ ਨਾਲ ਪਿਛਲੇ 8 ਸਾਲਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ ਅਤੇ ਇੱਥੇ ਹਰ ਪ੍ਰਕਾਰ ਦੀਆਂ ਬ੍ਰਹਾਮਣਵਾਦੀ ਰੀਤਾਂ ਚਲਾਈਆਂ ਜਾਂਦੀਆਂ ਹਨ।"

ਸੋ ਸਿੱਖ ਸਮਾਜ ਨੂੰ ਅਪੀਲ ਹੈ ਕਿ ਬੁੱਤ/ਤਸਵੀਰ ਜਾਂ ਮੂਰਤੀ ਪੂਜਾ ਵਿੱਚੋਂ ਨਿਕਲ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰ ਰੂਪੀ ਪੂਜਾ ਕਰੋ ਤਾਂ ਹੀ ਕੁੱਝ ਪੱਲੇ ਪੈ ਸਕਦਾ ਹੈ ਨਹੀਂ ਤਾਂ ਫਿਰ ਖੁਆਰੀਆਂ ਹੀ ਖੁਆਰੀਆਂ ਹਨ ਜੋ ਕੌਮ ਨੂੰ ਪਹਿਲਾਂ ਹੀ ਬਹੁੱਤ ਵੇਖਣੀਆਂ ਪੈ ਰਹੀਆਂ ਹਨ । ਗੁਰੂ ਭਲੀ ਕਰੇ ।

# ਤਾਏ ਨਰੈਣੇ ਦੀਆਂ ਖਰੀਆਂ-ਖਰੀਆਂ

ਡਾ.ਸਾਧੂ ਰਾਮ ਲੰਗੇਆਣਾ

ਵਿਧਾਨ ਸਭਾ ਦੀਆਂ ਚੋਣਾਂ ਨੇੜੇ ਹੋਣ ਕਾਰਨ ਮੌਕੇ ਦੀ ਹਾਕਮ ਸਰਕਾਰ ਨੇ ਗਰੀਬ ਲੋਕਾਂ ਦੇ ਘਰਾਂ ਵਿੱਚ ਪੱਕੇ ਪਖਾਨੇ ਬਣਾਉਣ ਦੀ ਸਹੂਲਤ ਜਾਰੀ ਕੀਤੀ। ਸਾਡੇ ਪਿੰਡ ਤਾਏ ਨਰਾਇਣੇ ਕੇ ਘਰ ਵੀ ਪੰਚਾਇਤ ਸੈਕਟਰੀ ਤੇ ਸਰਪੰਚ ਘਰਾਂ ਦਾ ਸਰਵਾ ਕਰਦੇ-ਕਰਦੇ ਪਹੁੰਚ ਗਏ

ਆਓ ਬਈ ਜਵਾਨੋਂ ਕਿਮੇਂ ਆਉਣਾ ਹੋਇਐ ਥੋਡਾ, ਬੱਕਰੀਆਂ ਵਾਲੇ ਟੁੱਟੇ ਛੱਪਰ ਹੇਠ ਬੈਠੇ ਤਾਏ ਨਰਾਇਣੇ ਨੇ ਘਰ ਦੀ ਦੇਹਲੀ ਅੰਦਰ ਹੋਇਆਂ ਦੋਵਾਂ ਜਾਣਿਆਂ ਨੂੰ ਅੱਖਾਂ ਤੋਂ ਥੋੜ੍ਹਾ ਐਨਕ ਉਪਰ ਚੁੱਕਦਿਆਂ ਆਖਿਆ।

ਓ ਬੱਲੇ-ਬੱਲੇ ਅੱਜ ਖੜਪੰਚ (ਸਰਪੰਚ) ਸੈਬ ਨੂੰ ਕਿਮੇਂ ਦਿਸ ਗਈ ਗਰੀਬ ਦੀ ਕੁੱਲੀ, ਸ਼ੁਕਰ ਐ... ਸ਼ੁਕਰ ਐ... ਜੇ ਕੀੜੀ ਘਰ ਨਰੈਣ ਆਏ ਨੇ, ਤਾਏ ਨੇ ਸਰਪੰਚ ਨੂੰ ਨੇੜੇ ਆਉਣ ਤੇ ਪਛਾਣਦਿਆਂ ਫਿਰ ਕਿਹਾ, ਉਂਝ ਤਾਏ ਦੀ ਜਿੱਥੇ ਅੱਖਾਂ ਤੋਂ ਨਿਗ੍ਹਾ ਘੱਟ ਸੀ ਉੱਥੇ ਕੰਨਾਂ ਤੋਂ ਕਾਫੀ ਉੱਚਾ ਸੁਣਦਾ ਸੀ

ਸਰਪੰਚ:- ਤਾਇਆ ਤੇਰੇ ਲਈ ਖੁਸ਼ਖਬਰੀ ਹੈ ਕਿ ਸਰਕਾਰ ਨੇ ਗਰੀਬ ਲੋਕਾਂ ਲਈ ਲੈਟਰੀਨਾਂ ਦੀ ਸਹੂਲਤ ਜਾਰੀ ਕੀਤੀ ਐ ਤੇ ਇਹ ਸੈਕਟਰੀ ਅੱਜ ਆਇਆ ਸਕੀਮ ਦੇਣ।

ਤਾਇਆ:- ਓ ਬੱਲੇ ਓਏ ਸ਼ੇਰ ਬੱਗਿਆ ਸ਼ਾਬਾਸ਼ੇ ਤੇਰੇ ਤੂੰ ਕਹਿ ਦਿੱਤਾ, ਬੱਸ ਸਭ ਕੁਝ ਆ ਗਿਆ, ਲੱਖ ਮਣਾਂ, ਪਰ ਮੇਰਾ ਇਰਾਦਾ ਨਈਂ ਐਂ ਐਹੋ ਜਿਹੀ ਲੈਟ-ਲੂਟ ਦੇ ਝਮੇਲੇ ਵਿੱਚ ਪੈਣ ਦਾ, ਐਂਵੇਂ ਕਿਤੇ ਹੱਥ ਲੱਗ ਗਿਆ ਤਾਂ ਹੋਰ ਜਾਹ ਜਾਂਦੀ ਹੋਊ।

ਸਾਨੂੰ ਤਾਂ ਗਰੀਬਾਂ ਨੂੰ ਸਰੋਂ ਦੇ ਤੇਲ ਵਾਲਾ ਦੀਵਾ ਜਾਂ ਮਿੱਟੀ ਦੇ ਤੇਲ ਵਾਲੀ ਲਾਲਟੈਣ ਈ ਚੰਗੀ ਐ, ਅਸੀਂ ਕਿਹੜਾ ਹੁਣ ਬੁੱਢੇ ਬਾਰੇ ਲੈਟਾਂ ਲਵਾ ਕੇ ਰਾਤਾਂ ਨੂੰ ਮੋਤੀ ਪਰੋਣੇਂ ਹੁੰਦੇ ਨੇ

ਸਰਪੰਚ:- ਮੁਸਕੜੀ ਹੱਸ ਜ਼ਰਾ ਜ਼ੋਰ ਦੇ ਕੇ ਬੋਲਦਾ ਹੋਇਆ, ਤਾਇਆ ਲਾਇਟ ਨਹੀਂ ਲੈਟਰੀਨ ਐ ਲੈਟਰੀਨ...

ਤਾਇਆ:- ਓ ਸ਼ੇਰ ਬੱਗਿਆ ਮੈਂ ਕਿਹਾ ਸਾਰੀ ਉਮਰ ਬਥੇਰੀਆਂ ਪਾਈਆਂ ਨੇ ਕਦੇ ਨੀਂ ਇਹਨਾਂ ਕੰਜਰ ਦੀਆਂ ਲੈਟਰੀਆਂ ਚੋਂ ਪੰਜ ਪੈਸੇ ਵੀ ਨਿਕਲੇ, ਬੱਸ ਕੇਰਾਂ ਨਿਗਾਹੇ ਦੇ ਮੇਲੇ ਚੋਂ ਦੋ ਸਿੱਲਾਂ ਵਾਲੀ ਬੈਟਰੀ ਨਿਕਲੀ ਸੀ, ਇਹ ਤਾਂ ਕਿਸਮਤ ਦੇ ਗੇੜ ਹੁੰਦੇ ਨੇ, ਨਹੀਂ ਤਾਂ ਬਾਕੀ ਸਾਰੀਆਂ ਸੁੱਕੀਆਂ ਹੀ ਗਈਆਂ ਲੈਟਰੀਆਂ

ਸਰਪੰਚ:_ ਅੱਗੇ ਨਾਲੋਂ ਮੁਸਕਰਾਹਟ ਜ਼ਿਆਦਾ ਪਰ ਖਸਿਆਨਾ ਜਿਹੇ ਲਹਿਜੇ ਚ ਪਹਿਲਾਂ ਨਾਲੋਂ ਫਿਰ ਜ਼ੋਰ ਦੇ ਕੇ ਤਾਏ ਦੇ ਕੰਨ ਕੋਲ ਕਹਿਣ ਲੱਗਾ, ਤਾਇਆ ਉਹ ਲਾਟਰੀ ਨਹੀਂ ਇਹ ਲੈਟਰੀਨ ਦਾ ਮਤਲਬ ਐ ਥੋਡੇ ਘਰ ਵਿੱਚ ਪੱਕੀ ਟੱਟੀ ਬਣਾਈ ਜਾਣੀ ਐ, ਟੱਟੀ... ਤੇ ਇਹ ਅਫਸਰ ਤਾਹੀਂ ਆਇਐ ਸਕੀਮ ਦੇ ਕਾਗਜ਼ ਭਰਨ ਤੇ ਲਾਂਦੇ ਕੇਰਾਂ ਫਿਰ ਖੱਬੇ ਹੱਥ ਦਾ ਅੰਗੂਠਾ ਫਾਰਮਾਂ ਤੇ, 1500 ਦੀ ਰਕਮ ਹੋਣੀ ਐ ਮੰਨਜ਼ੂਰ।

ਤਾਇਆ:- ਓਏ ਸ਼ੇਰ ਬੱਗਿਆ ਸਾਡੇ ਗਰੀਬਾਂ ਦੀਆਂ ਪਾਟੀਆਂ ਜੁੱਲੀਆਂ, ਢਹਿੰਦੀਆਂ ਕੁੱਲੀਆਂ ਤੇ ਅਸੀਂ ਖਾਂਦੇ ਬੇਹੀਆਂ ਗੁੱਲੀਆਂ, ਜੇ ਸਵਾਤ ਦੀ ਛੱਤ ਤੇ ਚਿੜੀ ਵੀ ਮੂਤ ਜਾਵੇ ਤਾਂ ਪਰਲ...ਪਰਲ... ਚੋਣ (ਚਿਉਣ) ਲੱਗ ਪੈਂਦੀ ਐ

ਬੱਕਰੀਆਂ ਤੇ ਜੰਤਰ ਦੇ ਕਾਨਿਆਂ ਦਾ ਸਿਰ ਅਫਕਾ ਏ, ਤੇ ਜੇ ਤੂੰ ਸਾਡੇ ਪਾਣੀ ਵਾਲੇ ਪੰਪ ਵੱਲ ਜਾਂ ਖੰਡ,ਘਿਓ,ਦਾਲਾਂ ਵਾਲੇ ਖਾਲੀ ਡੱਬਿਆਂ ਵੱਲ ਝਾਤ ਮਾਰ ਕੇ ਦੇਖ ਲਵੇਂ ਤਾਂ ਹੋ ਸਕਦਾ, ਤੈਨੂੰ ਵੀ ਕਬਜ਼ੀ ਹੋ ਜਾਵੇ, ਨਾਲੇ ਅਸੀਂ ਗਰੀਬਾਂ ਨੇ ਕਦੇ ਢਿੱਡ ਭਰ ਕੇ ਤਾਂ ਚੰਗੀ ਤਰ੍ਹਾਂ ਦੇਖਿਆ ਈ ਕਦੇ ਨੀਂ, ਅੰਦਰੋਂ ਪੋਟਾ ਤਾਂ ਸੁੱਕ ਕੇ ਇਉਂ ਕਾਲਜੇ ਨਾਲ ਲੱਗਾ ਪਿਆ ਜਿਵੇਂ ਸ਼ਤੀਰ ਨਾਲ ਕਿਰਲੀ ਚੰਬੜੀ ਹੋਵੇ, ਬੁਢਾਪਾ ਪੈਨਸ਼ਨ ਵੀ 5-5 ਮਹੀਨਿਆਂ ਤੋਂ ਨਹੀਂ ਮਿਲੀ ਤੇ ਕਬਜ਼ੀ ਤਾਂ ਸਾਨੂੰ ਹੋਈ ਰਹਿੰਦੀ ਐ, ਟੱਟੀ ਸਾਨੂੰ ਸਵਾਹ ਆਉਣੀ ਐ ਤੇ ਨਾਲੇ ਪਹਿਲਾਂ ਸਾਡੇ ਖੂਹੀ ਵਾਲੀ ਟੱਟੀ ਬਣੀ ਹੋਈ ਐ, ਦੋ ਮਰਲਿਆਂ ਚ ਤਾਂ ਪਹਿਲਾਂ ਈ ਬੈਠੇ ਆਂ

ਤੁਸੀਂ ਪਹਿਲਾਂ ਗਰੀਬਾਂ ਦੇ ਢਿੱਡ ਭਰਨ ਦਾ ਕੋਈ ਬੰਦੋਬਸਤ ਕਰੋ, ਢਿੱਡ ਭਰੂਗਾ, ਕਬਜ਼ੀ ਖੁੱਲੂਗੀ, ਫੇਰ ਅਸੀਂ ਟੱਟੀ ਜਾਵਾਂਗੇ (ਤਾਇਆ ਢਿੱਡ ਦੀ ਸੱਚੀ ਭੜਾਸ ਲਗਾਤਾਰ ਹੀ ਸਰਪੰਚ ਤੇ ਇਉਂ ਕੱਢ ਗਿਆ ਜਿਵੇਂ ਸਰਪੰਚ ਸਹੂਲਤ ਨਹੀਂ ਸਗੋਂ ਬਲਦੀ ਤੇ ਪੈਟਰੋਲ

ਪਾਉਣ ਆਇਆ ਹੋਵੇ)

ਸਰਪੰਚ:- ਨਹੀ.ਨਹੀ. ਤਾਇਆ ਤੂੰ ਸਾਡੀ ਗੱਲ ਸਮਝਣ ਦੀ ਕੋਸ਼ਿਸ਼ ਕਰ ਤੇ ਅਸੀਂ ਹੋਰਨਾਂ ਘਰਾਂ ਚ ਵੀ ਜਾਣਾ ਐ, ਉਤੋਂ ਬੀ.ਡੀ.ਪੀ.ਓ. ਨੇ ਵੀ ਫੇਰ ਚੈਕਿੰਗ ਕਰਨ ਆਉਣੈਂ, ਤੂੰ ਜ਼ਰਾ ਅੰਗੂਠਾ ਲਾ ਫਾਰਮ ਤੇ ਸਾਡਾ ਕੰਮ ਨਬੇੜ, ਐਵੇਂ ਸਾਡੀ ਪੰਚਾਇਤ ਦੀ ਖਿਚਾਈ ਹੋਊਗੀ

ਤਾਇਆ:- ਦੋਵੇਂ ਹੱਥ ਜੋੜ ਕੇ (ਬੀ.ਡੀ.ਪੀ.ਓ.ਨੂੰ) ਚਾਹੇ ਆਵੇ ਕੋਈ ਬੀੜੀਆਂ ਪੀਣ ਵਾਲਾ ਚਿੱਕ ਕਰਨ ਤੇ ਚਾਹੇ ਆਵੇ ਚਿਲਮ ਪੀਣ ਵਾਲਾ, ਪਰ ਸ਼ੇਰੋ ਥੋਡੇ ਮੂਹਰੇ,ਬੰਨੇ ਹੱਥ ਗਾਂਹ ਨੂੰ ਵੋਟਾਂ ਵੀ ਥੋਨੂੰ ਈ ਪਾਵਾਂਗੇ, ਪਰ ਹੁਣ ਮੈਂ ਵਿਹੜਾ ਨਹੀਂ ਪਟਵਾਉਣਾ ਨਾਲੇ ਮੈਂ ਥੋਨੂੰ ਇੱਕ ਨੇਕ ਸਲਾਹ ਦਿੰਨੈ ਵਈ ਸਰਪੰਚਾ ਮੈਨੂੰ ਪਤਾ ਤੁਸੀਂ ਵੀ ਕਿਹੜਾ ਅਪਸਰਾਂ (ਅਫਸਰਾਂ) ਦਾ ਢਿੱਡ ਗੀਸੇ ਚੋਂ ਭਰਨਾਂ ਹੁੰਦੈ ਬਈ ਤੂੰ ਐਂ ਕਰ ਲੈ ਕਿ ਬਈ ਜਿਹੜੀ ਆਪਾਂ ਰਕਮ ਖਰਾਬ ਕਰਨੀ ਐਂ ਤੁਸੀਂ ਉਹਦੇ ਚੋਂ ਐਂ ਕਰੋ ਬਈ ਆਪਾਂ ਉਹਨੂੰ ਅੱਧੋ-ਅੱਧ ਕਰ ਲਵਾਂਗੇ ਦੋ ਹਿੱਸੇ ਤਾਂ ਤੂੰ ਤੇ ਅਪਸਰ ਟੱਟੀ ਦੇ ਖਾ ਲਿਓ ਤੇ ਬਾਕੀ ਮੇਰੇ ਘਰੇ ਰਸੋਈ ਹੈ ਨੀਂ ਗੀ ਮੈਂ ਬਣਾ ਲੂੰ ਗਾ ਰਸੋਈ ਮੈਂ ਤਾਂ ਥੋਨੂੰ ਹੋਰਨਾਂ ਘਰਾਂ ਚ ਵੀ ਧੱਕੇ ਖਾਣ ਤੋਂ ਰੋਕਦੈਂ ਬਈ ਬਾਕੀ ਲੋਕਾਂ ਦੀਆਂ ਵੀ ਅੱਧੀਆਂ-ਅੱਧੀਆਂ ਟੱਟੀਆਂ ਤੁਸੀਂ ਊਂ ਵੀ ਛਕ ਈ ਲੈਣੀਆਂ ਨੇ ਕਿਉਂ ਨਾਂ ਤੁਸੀਂ ਸਾਰਿਆਂ ਘਰਾਂ ਚ ਬਾਕੀ ਲੋੜਵੰਦ ਚੀਜ਼ਾਂ ਲੈ ਕੇ ਦੇ ਦੇਵੋ... ਟੱਟੀਆਂ ਤਾਂ ਪਹਿਲਾਂ ਈ ਘਰ-ਘਰ ਬਣੀਆਂ ਹੋਈਆਂ ਨੇ... ਤੇ ਲਿਆ ਜੇ ਮੰਨਜੂਰ ਐ ਤਾਂ ਖੜਪੰਚਾ ਇੱਕ ਛੱਡ ਕੇ ਭਾਵੇਂ ਪੰਜ ਲਵਾ ਲੈ ਗੂਠੇ ਤਾਏ ਦੀਆਂ ਖਰੀਆਂ-ਖਰੀਆਂ ਸੁਣ ਸਰਪੰਚ ਤੇ ਸੈਕਟਰੀ ਵਿਚਾਰੇ ਕੰਨ ਝਾੜਦੇ ਹੋਏ ਬੁਸੇ ਜਿਹੇ ਚਿਹਰਿਆਂ ਨਾਲ ਅਗਲੇ ਘਰਾਂ ਨੂੰ ਛੂ-ਮੰਤਰ ਹੋ ਗਏ

**98781-17285,94173-89370**

---

*ਸਫਾ 19 ਦਾ ਬਾਕੀ*

ਘਰਾਂ ਵਿੱਚ ਵੀ ਪਾਣੀ ਦੀ ਵਰਤੋਂ ਸੰਜਮ ਨਾਲ ਕਰਨੀ ਚਾਹੀਦੀ ਹੈ। ਅਕਸਰ ਇਹ ਦੇਖਣ ਨੂੰ ਮਿਲਦਾ ਹੈ ਕਿ ਕਪੜੇ ਧੋਣ ਵੇਲੇ,ਇਸ਼ਨਾਨ ਅਤੇ ਟੂਥ ਬਰੱਸ਼ ਕਰਦਿਆਂ ਟੂਟੀ ਦਾ ਪਾਣੀ ਲੋੜ ਤੋਂ ਬਿਨਾਂ ਵੀ ਚਲਦਾ ਰਹਿੰਦਾ ਹੈ। ਕੁੱਝ ਲੋਕ ਘਰਾਂ ਦਾ ਬਾਹਰੀ ਫ਼ਰਸ਼ ਕਾਫ਼ੀ ਮਾਤਰਾ ਵਿੱਚ ਪਾਣੀ ਸੁੱਟ ਕੇ ਸਾਫ਼ ਕਰਦੇ ਹਨ,ਜਿਸ ਨੂੰ ਗਿੱਲੇ ਕਪੜੇ ਦਾ ਪੋਚਾ ਮਾਰ ਕੇ ਵੀ ਸਾਫ਼ ਕੀਤਾ ਜਾ ਸਕਦਾ ਹੈ ਅਤੇ ਪੋਚੇ ਦਾ ਮੈਲਾ ਪਾਣੀ ਘਰ ਵਿੱਚ ਲੱਗੇ ਪੌਦਿਆਂ ਨੂੰ ਪਾਇਆ ਜਾਵੇ। ਇਸ ਪ੍ਰਕਾਰ ਪਾਣੀ ਦੀ ਇਹ ਛੋਟੀ-ਛੋਟੀ ਬੱਚਤ ਪਾਣੀ ਦੀ ਖਪਤ ਨੂੰ ਘੱਟ ਕਰਨ ਦਾ ਸਹਾਰਾ ਬਣ ਸਕਦੀ ਹੈ। ਪਾਣੀ ਦੀ ਸੁਚੱਜੀ ਵਰਤੋਂ ਤੋਂ ਇਲਾਵਾ ਸ਼ਹਿਰਾਂ ਅਤੇ ਵੱਡੇ ਵੱਡੇ ਕਸਬਿਆਂ ਵਿੱਚ ਸੀਵਰੇਜ਼ ਦਾ ਅੱਧਸੋਧਿਆ ਪਾਣੀ ਅਤੇ ਉਦਯੋਗੀ ਇਕਾਈਆਂ ਵਾਲਾ ਗੰਦਾ ਪਾਣੀ ਖੇਤਾਂ ਤੀਕ ਪਹੁੰਚਦਾ ਹੈ ਤਾਂ ਉਹ ਫਸਲਾਂ ਵਿੱਚ ਐਸੇ ਤੱਤ ਭਰ ਦਿੰਦਾ ਹੈ ਜੋ ਮਨੁੱਖੀ ਜੀਵਨ ਲਈ ਹਾਨੀਕਾਰਕ ਹੁੰਦੇ ਹਨ। ਇਸ ਲਈ ਇਹ ਗੰਦੇ ਪਾਣੀ ਦੀ ਵਰਤੋਂ ਕਰਨ ਤੋਂ ਪਹਿਲਾਂ ਇਸ ਨੂੰ ਸੋਧਣਾ ਜ਼ਰੂਰੀ ਹੈ।

ਪਰਮਾਤਮਾ ਨੇ ਪਵਣ ਨੂੰ ਗੁਰੂ,ਪਾਣੀ ਨੂੰ ਪਿਤਾ ਧਰਤੀ ਨੂੰ ਮਾਂ ਦੇ ਸਤਿਕਾਰ ਦੀ ਬਖਸ਼ਿਸ਼ ਕਰਕੇ ਸਾਡੇ ਜੀਵਨ ਲਈ ਅਨੇਕਾਂ ਕੁਦਰਤੀ ਸੋਮੇ ਪੈਦਾ ਕੀਤੇ ਹਨ ਜਿਨ੍ਹਾਂ ਦੀ ਪਵਿੱਤਰਤਾ ਬਣਾਈ ਰੱਖਣਾ ਅਤੇ ਇਨ੍ਹਾਂ ਦੀ ਸਾਂਭ-ਸੰਭਾਲ ਕਰਨਾ ਸਾਡਾ ਪਹਿਲਾ ਫ਼ਰਜ਼ ਹੈ। ਉਪਰੋਕਤ ਸੁਲਝਾਏ ਗਏ ਉਪਰਾਲਿਆਂ ਤੇ ਅਮਲ ਕਰਕੇ ਅਸੀਂ ਆਪਣਾ ਅਤੇ ਆਉਣ ਵਾਲੀ ਪੀੜ੍ਹੀ ਦਾ ਸੁਖੱਲਾ ਬਣਾ ਸਕਦੇ ਹਾਂ ਜੋ ਸਮੇਂ ਦੀ ਲੋੜ ਹੈ।

---

## *ਸਿੱਖ ਦੀ ਤਾਰੀਫ਼*

*ਜੋ ਇਸਤਰੀ ਜਾਂ ਪੁਰਸ਼ ਇੱਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ ।*

*-ਸਿੱਖ ਰਹਿਤ ਮਰਿਯਾਦਾ, ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ*

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਮੁਖ ਤੇ ਮਨਮੁਖ ਦਾ ਸੰਕਲਪ

ਰਣਜੀਤ ਸਿੰਘ ਸਿੱਧੂ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰਮੁਖ ਜੀਵਨ ਅਤੇ ਮਨਮੁਖ ਜੀਵਨ ਦਾ ਅਧਿਐਨ ਸੁੰਦਰ ਸ਼ਬਦਾਂ ਵਿਚ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਾਰਾਂ ਰਾਹੀਂ ਗੁਰਮਖ ਤੇ ਮਨਮੁਖ ਦਾ ਸੰਕਲਪ ਪੇਸ਼ ਕੀਤਾ ਗਿਆ ਹੈ। 'ਵਾਰ'ਦੀ ਪਰਿਭਾਸ਼ਾ ਇਹ ਹੈ ਕਿ ਜਿਹੜਾ ਕਾਵਿ ਰੂਪ ਆਪਣੇ ਆਪ ਵਿੱਚ ਕਿਸੇ ਦੀ ਸਿਫ਼ਤ ਦਾ ਜਿਕਰ ਕਰਦਾ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ ਦੀ ਕੁਲ ਗਿਣਤੀ ਬਾਈ ਹੈ। ਜਿੰਨ੍ਹਾਂ ਵਿਚ ਇੱਕੀ ਵਾਰਾਂ ਗੁਰੂ ਸਾਹਿਬਾਨਾਂ ਦੀਆਂ,ਇਕ ਵਾਰ ਭਾਈ ਸੱਤੇ ਬਲਵੰਡ ਜੀ ਦੀ ਹੈ। ਵਾਰ ਦਾ ਮੁੱਖ ਲੱਛਣ ਸੂਰਬੀਰਾਂ ਦਾ ਜਸ ਕਰਨਾ ਹੁੰਦਾ ਹੈ। ਇਸ ਲਈ ਇਹਨਾਂ ਵਾਰਾਂ ਵਿਚ ਵੀ ਵਾਹਿਗੁਰੂ ਅਕਾਲ ਪੁਰਖ,ਨਾਮ,ਸਤਿਗੁਰੂ ਤੇ ਪੱਖ ਦਿਖਾਏ ਜਾਂਦੇ ਹਨ,ਨੇਕੀ ਤੇ ਬਦੀ ਪਰ ਹਮੇਸ਼ਾ ਜਿੱਤ ਨੇਕੀ ਦੀ ਹੀ ਹੁੰਦੀ ਹੈ।

ਸੰਸਾਰ ਦੇ ਹਰੇਕ ਧਰਮ ਦਾ ਮਨੋਰਥ ਮਨੁੱਖ ਨੂੰ ਉੱਚਾ ਸੁੱਚਾ ਬਣਾਉਣਾ ਹੈ। ਪਰ ਆਦਰਸ਼ਵਾਦੀ ਮਨੁੱਖ ਨੂੰ ਇਕ ਵਿਸ਼ੇਸ਼ ਮਾਰਗ ਤੇ ਚਲਣਾ ਪੈਂਦਾ ਹੈ। ਗਰਮੁਖ ਤੇ ਮਨਮੁਖ ਜੀਵਨ ਦਾ ਅਧਿਐਨ ਇਸ ਤਰ੍ਹਾਂ ਕੀਤਾ ਗਿਆ ਹੈ ਕਿ ਗੁਰਮੁੱਖ ਉਹ ਜੋ ਗੁਰੂ ਦੀ ਸਿੱਖਿਆ ਉਪਰ ਚੱਲਦਾ ਹੈ ਤੇ ਮਨਮੁੱਖ ਆਪਣੇ ਮਨ ਪਿਛੇ ਲੱਗ ਭਟਕਦਾ ਰਹਿੰਦਾ ਹੈ। ਮਨਮੁੱਖ ਹਮੇਸ਼ਾ ਮਨ ਦੀ ਸੁਣਦਾ ਹੈ,ਉਹ ਆਪਣੀਆਂ ਗਿਆਨ ਇੰਦਰੀਆਂ ਲਈ ਭੱਜਦਾ ਨੱਠਦਾ ਹੈ। ਪਰ ਉਸ ਨੂੰ ਇਹ ਨਹੀਂ ਪਤਾ ਕਿ ਜੋ ਸਵਾਦ ਲੈਂਦਾ ਰਹਿੰਦਾ ਹੈ,ਉਸਨੂੰ ਇਨ੍ਹਾਂ ਦੇ ਬਦਲੇ ਬਹੁਤ ਦੁਖ ਸਹਿਣੇ ਪੈਣਗੇ। ਪ੍ਰਮਾਤਮਾ ਨੇ ਕਿਹਾ ਹੈ ਕਿ ਜੇਕਰ ਕੋਈ ਇਨਸਾਨ ਅੱਖ ਫਰਕਣ ਦ ੇ ਘੱਟ ਸਮੇਂ ਵਿਚ ਗ਼ਲਤ ਕੰਮ ਕਰਦਾ ਹੈ। ਉਸ ਨੂੰ ਬਹੁਤ ਸਾਲਾਂ ਤੱਕ ਸਜ਼ਾ ਭੁਗਤਣੀ ਪੈਂਦੀ ਹੈ।

ਪ੍ਰੰਤੂ ਗੁਰਮੱਖ ਲੋਕ ਗੁਰਮੁੱਖ ਪਗਡੰਡੀ 'ਤੇ ਚਲਦੇ ਹਨ, ਗੁਰਬਾਣੀ ਤੇ ਸਿਮਰਨ ਦਾ ਸਵਾਦ ਲੈਂਦੇ ਹਨ,ਉਹ ਆਪਣੇ ਜੀਵਨ ਨੂੰ ਸਫਲ ਕਰ ਲੈਂਦੇ ਹਨ। ਵਾਰਾਂ ਵਿੱਚ ਗੁਰਮੁੱਖ ਨੂੰ ਨਾਇਕ ਤੇ ਮਨੁੱਖ ਦੇ ਰੂਪ ਵਿੱਚ ਚਿਤਰਿਆ ਗਿਆ ਹੈ। ਗੁਰਬਾਣੀ ਦੇ ਸ਼ਬਦਾਂ ਵਿੱਚ ਗੁਰਮੁੱਖ ਜੀਵਨ ਉੱਚਾ-ਸੁੱਚਾ ਜੀਵਨ ਹੈ। ਪਰ ਮਨਮੁੱਖ ਲੋਕ ਉਹ ਕਰਦੇ ਹਨ ਜੋ ਮਨ ਨੂੰ ਚੰਗਾ ਲੱਗਦਾ ਹੈ। ਮਨ ਮਨੁੱਖ ਦਾ ਸੱਭ ਤੋਂ ਵੱਡਾ ਵੈਰੀ ਹੈ। ਅਸੀਂ ਆਮ ਜੀਵਨ ਵਿੱਚ ਵੇਖਦੇ ਹਾਂ ਕਿ ਮਨ ਨੂੰ ਰੋਕਿਆ ਕਿ ਇਹ ਕੰਮ ਨਹੀਂ ਕਰਨਾ,ਪਰ ਇਹ ਉਧਰ ਹੀ ਭੱਜਦਾ ਹੈ। ਮਨ ਦੇ ਘੋੜੇ ਦੀ ਲਗਾਮ ਹਮੇਸ਼ਾ ਖਿੱਚ ਕੇ ਰੱਖਣੀ ਪੈਂਦੀ ਹੈ। ਇਸ ਮਨ ਨੂੰ ਗੁਰਬਾਣੀ ਸਿਮਰਣ ਕਰਕੇ ਹੀ ਸਬਰ ਸੰਤੋਖ ਵਿੱਚ ਬੰਨ੍ਹਿਆ ਜਾ ਸਕਦਾ ਹੈ। ਕਦੇ ਵੀ ਇਨਸਾਨ ਨੂੰ ਮਨ ਆਈ ਗੱਲ ਦੇ ਆਧਾਰ ਤੇ ਕੰਮ ਨਹੀਂ ਕਰਨਾ ਚਾਹੀਦਾ। ਸਗੋਂ ਉਸਨੂੰ ਮਨ ਦੀ ਮੰਨਣ ਤੋਂ ਪਹਿਲਾਂ ਦਿਮਾਗੀ ਸੋਚ ਲੜਾਉਣੀ ਚਾਹੀਦੀ ਹੈ ਕਿ ਕੰਮ ਠੀਕ ਹੈ ਜਾਂ ਗਲਤ।

ਇਸ ਤਰਾਂ ਸਾਨੂੰ ਗਲਤ ਸਹੀ ਦੀ ਪਹਿਚਾਣ ਹੋਵੇਗੀ,ਗੁਰਮੁੱਖ ਮਨੁੱਖ ਦੇ ਦਿਲ ਦੀਆਂ ਡੂੰਘਾਈਆਂ ਵਿੱਚ ਪਵਿੱਤਰਤਾ ਦੀ ਲਿਸ਼ਕਾਰ ਹੋ ਜਾਂਦੀ ਹੈ। ਗੁਰਮੁੱਖ ਪ੍ਰਭੂ ਕਿਰਪਾ ਰਾਹੀਂ ਸੰਸਾਰਕ ਮੋਹ ਮਾਇਆ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ ਪ੍ਰੰਤੂ ਮਨਮੁੱਖ ਹਮੇਸ਼ਾ ਭਟਕਦਾ ਚਿੰਤਤ,ਹੰਕਾਰੀ,ਕ੍ਰੋਧੀ ਜੀਵਣ ਵਿੱਚ ਫਸਿਆ ਰਹਿੰਦਾ ਹੈ। ਉਹ ਹਮੇਸ਼ਾ ਕੁਝ ਲੱਭਦਾ ਰਹਿੰਦਾ ਹੈ ਉਸਦੇ ਮਨ ਨੂੰ ਕਦੇ ਚੈਨ ਨਹੀਂ ਆਉਂਦੀ। ਇਸ ਤਰ੍ਹਾਂ ਉਹ ਆਪਣੀ ਜਿੰਦਗੀ ਦੀ ਅਸਲੀ ਨਾਮ ਰੂਪੀ ਪੂੰਜੀ ਹਮੇਸ਼ਾ ਲਈ ਗੁਆ ਬੈਠਦਾ ਹੈ। ਮਨਮੁੱਖ ਦਾ ਕਾਰ-ਵਿਹਾਰ ਗੁਰਮੁੱਖ ਦੇ ਕਾਰ-ਵਿਹਾਰ ਤੋਂ ਉਲਟ ਹੈ।

ਗੁਰਮੁੱਖ ਵਿੱਚ ਸਬਰ-ਸੰਤੋਖ, ਸਹਿਣਸ਼ੀਲਤਾ, ਸੱਚਾਈ, ਇਮਾਨਦਾਰੀ, ਸਿਮਰਨ ਵਰਗੇ ਅਨੇਕਾਂ ਚੰਗੇਰੇ ਗੁਣ ਹਨ। ਪਰ ਮਨਮੁੱਖ ਵਿੱਚ ਬਦਨੀਤੀਆਂ ਹਨ। ਜਿਵੇਂ ਚੁਗਲੀ-ਨਿੰਦਾ,ਝੂਠ,ਚੋਰੀ,ਹੰਕਾਰ,ਕਾਮ-ਕ੍ਰੋਧ ਆਦਿ ਬੁਰਾਈਆਂ ਹਨ। ਜੋ ਮਨਮੁੱਖ ਨੂੰ ਤਬਾਹ ਕਰਦੀਆਂ ਹਨ। ਮਨਮੁੱਖ ਅਗਿਆਨਤਾ ਦੇ ਵੱਸ ਹੋ ਕੇ ਸਰੀਰਕ ਭੋਗ-ਵਿਲਾਸਾਂ ਵਿੱਚ ਜੁੱਟ ਜਾਂਦਾ ਹੈ'ਤੇ ਦੂਸਰੇ ਪਾਸੇ ਗਰਮੁੱਖ ਗੁਰੂ ਦੇ ਉਪਦੇਸ਼ਾਂ ਦੁਆਰਾ ਝੂਠੀ ਦੁਨੀਆਂ ਵਿੱਚ ਅਸਥਾਈ ਖੁਸ਼ੀ ਤੋਂ ਉਪਰ ਉੱਠ ਜਾਂਦਾ ਹੈ। ਉਸ ਦੀ ਨਜ਼ਰ ਵਿੱਚ ਮਹਿਲ-ਮੁਨਾਰੇ,ਮਹਿਫਲਾਂ,ਮਾਇਆ ਆਦਿ ਵਰਗੀਆਂ ਨਾਸ਼ਵਾਨ

ਵਸਤਾਂ ਸਭ ਕੂੜ ਹਨ।

ਗੁਰਬਾਣੀ ਵਿੱਚ ਫੁਰਮਾਨ ਕੀਤਾ ਹੈ:-

*ਸੋ ਲਗਾ ਸਤਿਗੁਰ ਸੇਵ ਜਾ ਕਉ ਕਰਮੁ ਧੁਰਿ ਰਾਮ*
*ਜਪਹੁ ਵਡਭਾਗੀਹੋ ਜਲਿ ਥਲਿ ਪੂਰਨ ਸੋਇ॥*
*ਧੰਨ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ॥*

ਸੋ ਗੁਰਮੁੱਖ ਜੀਵਨ ਬਹੁਤ ਉੱਚਾ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਮੁੱਖ ਨੂੰ ਬ੍ਰਹਮ-ਗਿਆਨੀ ਦਾ ਦਰਜਾ ਦਿੱਤਾ ਹੈ। ਮਨਮੁੱਖ ਆਪਣਾ ਜੀਵਨ ਵਿਅਰਥ ਗੁਆ ਬੈਠਦਾ ਹੈ, ਪਰ ਗੁਰਮੁਖ ਸੰਸਾਰ ਵਿੱਚ ਰਹਿੰਦਿਆਂ ਹੋਇਆਂ ਵੀ ਪ੍ਰਭੂ ਭਗਤੀ ਵਿੱਚ ਲੀਨ ਰਹਿੰਦਾ ਹੈ। ਅੱਜ ਗੁਰਸਿੱਖੀ ਮਾਰਗ ਤੇ ਚੱਲਣ ਦੀ ਅਤਿਅੰਤ ਜਰੂਰਤ ਹੈ। ਅਸੀਂ ਯਾਦ ਕਰੀਏ ਸਹਿਣਸ਼ਾਹ ਮਾਲਕ ਨੂੰ ਜਿਸਨੇ ਸਾਡੇ ਲਈ ਆਪਣਾ ਪਰਿਵਾਰ ਵਾਰ ਦਿੱਤਾ ਤੇ ਮੂੰਹੋਂ ਸੀ ਤੱਕ ਨਹੀਂ ਕੀਤੀ।

*ਬਾਜਾਂ ਵਾਲਿਆ ਤੇਰੇ ਖ਼ਾਲਸੇ ਨੂੰ,*
*ਅੱਜ ਵੈਰੀ ਪਏ ਲਲਕਾਰਦੇ ਨੇ,*
*ਸਾਧ ਪਖੰਡੀ ਤੇਰੀ ਰੀਸ ਕਰਦੇ,*
*ਸਿੱਖ ਕੌਮ ਦਾ ਹਿਰਦਾ ਸਾੜਦੇ ਨੇ,*
*ਦੇਹ ਧਾਰੀ (ਗੁਰੂ) ਅਖਵਾਉਣ ਲੱਗ ਪਏ,*
*ਬਾਗ਼ ਸਿੱਖੀ ਦਾ ਪਏ ਉਜਾੜਦੇ ਨੇ,*
*ਹਾਲਤ ਬਣੀ ਅਜਿਹ ਦਾਤਾ,*
*ਸਿੱਖਾਂ ਦਿਆਂ ਡੇਰਿਆਂ 'ਚ ਗਿੱਦੜ ਬੜ੍ਹਕਾਂ ਮਾਰਦੇ ਨੇ,*
*ਕਲਗੀਆਂ ਵਾਲਿਆ ਲਿਖਾਂ ਕੀ ਸਿਫ਼ਤ ਤੇਰੀ,*
*ਕਾਗਜ਼ ਤੋਂ ਆਕਾਰ ਵੱਡਾ,*
*ਤੇਰੇ ਚੋਜ ਮਹਾਨ, ਵਡਿਆਈ ਵੱਡੀ,*
*ਤੇਰੇ ਗੁਣਾਂ ਦਾ ਸਿੱਖੀ ਭੰਡਾਰ ਵੱਡਾ।*
*ਤੇਰੀ ਧੰਨ ਕੁਰਬਾਨੀ ਮੇਰੇ ਸਹਿਨਸ਼ਾਹ ਜੀ,*
*ਤੇਰਾ ਲੋਕਾਂ ਦੇ ਸਿਰ ਉਪਕਾਰ ਵੱਡਾ।*

*9876262642*

## ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵ੍ਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ।

ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ ਅਤੇ ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਲਈ ਰੋਲ ਅਦਾ ਕਰਨ ਲਈ ਸੰਪਰਕ ਕਰ ਸਕਦੇ ਹਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।

# ਇਮਾਰਤਾਂ ਤੇ ਸੋਨਾ,
# ਤੇ ਸਿੱਖ ਕੌਮ ਦੇ ਪੱਲੇ ਰੋਣਾ !!! ਕਿਉਂ ???

ਰਾਜਵਿੰਦਰ ਕੌਰ

ਸੋਨਾ ਸਭ ਨੂੰ ਆਪਣੇ ਵੱਲ ਖਿਚਦਾ ਹੈ। ਸ਼ੁਧ ਸੋਨੇ ਦੀ ਚਮਕ ਸਾਰੀਆਂ ਖੁਹਾਇਸ਼ਾਂ ਨੂੰ ਚਮਕਾ ਦਿੰਦੀ ਹੈ ਅੱਖਾਂ ਅੱਗੇ ਸੁਨਹਿਰੀ ਤਾਰਾਂ ਘੁਮਾ ਦਿੰਦੀ ਹੈ। ਅੱਜ ਸੜਕਾਂ ਤੇ ਗਲੀ-ਮੁਹੱਲਿਆਂ ਵਿਚ,ਭੀੜ ਵਾਲੀਆਂ ਥਾਵਾਂ ਤੇ ਸੋਨੇ ਦੀ ਲੁੱਟ-ਖਸੁੱਟ ਹੋ ਰਹੀ ਹੈ। ਔਰਤਾਂ ਕੰਨਾਂ ਤੇ ਗਲੇ ਵਿਚ ਸੋਨਾ ਪਾਉਣ ਤੋਂ ਡਰਨ ਲੱਗ ਪਈਆਂ ਹਨ। ਘਰਾਂ ਵਿਚ ਸੋਨਾ ਰੱਖਣਾ ਖਤਰੇ ਤੋਂ ਖਾਲੀ ਨਹੀਂ।

ਮੇਰੇ ਦਾਦਾ ਜੀ ਨੇ ਦਾਦੀ ਜੀ ਨੂੰ ਕਹਿਣਾ ਭੋਲੀਏ ਸੋਨਾ ਪਾ ਕੇ ਬਾਹਰ ਨਾ ਜਾਈਂ, ਕਿਉਂਕਿ "ਜਿਹਨੇ ਵੇਖਿਆ ਸੋਨਾ,ਉਹਨੇ ਤਾਂ ਖੋਹਣਾ ਹੀ ਖੋਹਣਾ ਤੇ ਐਂਵੇਂ ਹੱਥ ਗੁਆਕੇ ਘਰ ਆਂਵੇਂਗੀ"। ਇਕ ਵੇਰ ਮੇਰੀ ਦਾਦੀ ਜੀ ਦੀ ਨੱਥ ਗੁਆਚ ਗਈ,ਦਾਦੀ ਰੋ-ਰੋ ਕੇ ਪਾਗਲ ਹੋ ਗਈ,ਬੁਖਾਰ ਹੋ ਗਿਆ। ਬਲੱਡ-ਪ੍ਰੈਸ਼ਰ ਘੱਟ-ਵੱਧ ਗਿਆ। ਘਰ ਵਿੱਚ ਭੜਥੂ ਪੈ ਗਿਆ ਤੇ ਨੱਥ ਔਂਤਰੀ ਲੱਭੀ ਜਾ ਕੇ ਦਾਣਿਆਂ ਵਾਲੇ ਭੜੋਲੇ ਵਿਚੋਂ,ਚੱਲੋ ਦਾਣੇ ਵੀ ਸਿਆਣੇ ਸਨ,ਜਿਹਨਾਂ ਨੇ ਨੱਥ ਖਾਧੀ ਨਾ, ਜੇਕਰ ਅੱਜ ਕੱਲ ਵਾਲੇ ਦਾਣੇ ਹੁੰਦੇ ਤਾਂ ਨੱਥ ਦੇ ਨਾਲ-ਨਾਲ ਰੱਖਣ ਵਾਲੇ ਦੇ ਹੱਥ ਵੀ ਖਾ ਜਾਣੇ ਸਨ।

ਚਲੋ ਉਦੋਂ ਸੋਨਾ ਸਸਤਾ ਸੀ,ਪੈਸੇ ਦੀ ਕੋਈ ਕੀਮਤ ਨਹੀਂ ਸੀ। ਉਦੋਂ ਸੋਨੇ ਦਾ ਮੁੱਲ 80 ਰੁ: ਪ੍ਰਤੀ 10 ਗ੍ਰਾਮ ਹੁੰਦਾ ਸੀ ਤੇ ਅੱਜ-ਕੱਲ 25,000/ ਰੁ:। ਉਦੋਂ 80 ਰੁ: ਵੀ ਵਾਹਵਾ ਕਮਾਈ ਵਾਲੇ ਕੋਲ ਹੁੰਦੇ ਸਨ। ਬੀਬੀਆਂ ਕੋਲ ਸੋਨਾ ਛੱਜਾਂ ਮੂੰਹੀਂ ਹੁੰਦਾ ਸੀ। ਔਰਤਾਂ ਦਾਣੇ ਵੇਚ ਕੇ ਸੋਨਾ ਬਣਾ ਲੈਂਦੀਆਂ ਸਨ। ਪਰ ਅੱਜ ਕੱਲ ਜਿਹੜਾ ਮਾੜਾ-ਮੋਟਾ ਸੋਨਾ ਕੋਲ ਹੈ,ਉਹ ਵੇਚਕੇ ਹੀ ਦਾਣੇ ਖਾਣ ਵਾਲੀ ਹਾਲਤ ਹੋਈ ਪਈ ਹੈ। ਲੋਕਾਂ ਕੋਲ ਖਾਣ ਨੂੰ ਆਟਾ ਨਹੀਂ ਤਾਂ ਕੰਨਾਂ ਵਿਚ ਪਾਉਣ ਨੂੰ ਡਾਟਾਂ ਕਿਥੋਂ ਆਉਣਗੀਆਂ। ਜਿਹਣੀਆਂ ਟੂੰਬਾਂ ਜਨਾਨੀਆਂ ਕੋਲ ਸਨ,ਉਹ ਵੀ ਮਹਿੰਗਾਈ ਖਾ ਗਈ। ਅਜੇ ਕੱਲ ਦੀ ਗੱਲ ਹੈ,ਸਾਡੀ ਗੁਆਂਢਣ,ਸਾਡੇ ਘਰ ਆਈ। ਮੇਰੇ ਮਾਤਾ ਜੀ ਨੂੰ ਕਹਿੰਦੀ, "ਭੈਣ ਜੀ ਆਹ ਮੇਰਾ ਕੋਕਾ ਕਿੰਨੇ ਦਾ ਹੋਊ"? । ਮਾਤਾ ਜੀ ਕਹਿੰਦੇ, "ਭੈਣ ਜੀ ਹੋਣਾ 400-500 ਦਾ। ਕਹਿੰਦੀ, "ਭੈਣ ਜੀ ਘਰ ਆਟਾ ਨਹੀਂ ਸੀ,ਤੁਹਾਡੇ ਭਾਅ ਜੀ 10 ਦਿਨਾਂ ਤੋਂ ਕੰਮ ਨਹੀਂ ਗਏ, ਬਿਮਾਰ ਹਨ,ਮੈਂ ਸੋਚਿਆ ਕੋਕਾ ਵੇਚ ਕੇ ਆਟਾ ਲੈ ਆਉਂਦੀ ਹਾਂ," ਮਾਤਾ ਜੀ ਕਹਿੰਦੇ ਭੈਣ ਜੀ ਤੁਸੀਂ ਆਟਾ ਲੈ ਜਾਉ,ਕੋਕਾ ਨਾ ਵੇਚੋ,ਉਹ ਕਹਿੰਦੀ ਭੈਣ ਜੀ ਮੰਗ-ਮੰਗ ਕਿੰਨੇ ਦਿਨ ਖਾਊਂ,ਘਰਾਂ ਵਰਗੇ ਘਰ ਹਨ,ਮਹਿੰਗਾਈ ਸਭ ਨੂੰ ਖਾ ਰਹੀ ਹੈ। ਭਰਿਆ ਮਨ ਲੈ ਕੇ ਆਂਟੀ ਜੀ ਚਲੇ ਗਏ। ਮੈਂ ਸੋਚਾਂ ਵਿਚ ਪੈ ਗਈ,ਇਕ ਪਾਸੇ ਸੁਆਣੀਆਂ ਆਪਣੀਆਂ ਟੂੰਬਾਂ ਵੇਚਕੇ ਘਰ ਦਾ ਗੁਜ਼ਾਰਾ ਕਰ ਰਹੀਆਂ ਹਨ,ਦੂਜੇ ਪਾਸੇ ਆਹ ਧਾਰਮਿਕ ਆਗੂਆਂ 'ਤੇ ਕਿਹੜੀ ਹਨੇਰੀ ਵਗੀ ਹੈ। ਇਕ ਪਾਸੇ ਸਿੱਖ ਕੌਮ ਭੁੱਖੀ ਬਿਮਾਰੀ ਕਾਰਨ ਬਿਨਾਂ ਇਲਾਜ,ਬੱਚੇ ਬਿਨਾਂ ਪੜ੍ਹਾਈ,ਸਿੱਖ ਕੌਮ ਦੇ ਵਾਰਿਸ ਰੁੱਲ ਰਹੇ ਹਨ। ਰੋਟੀ ਦੀ ਬੁਰਕੀ-ਬੁਰਕੀ ਲਈ। ਦੂਜੇ ਪਾਸੇ ਇਹ ਕੌਮ ਦੇ ਆਗੂ ਆਪਣੇ-ਆਪ ਨੂੰ ਸਿੱਖ ਧਰਮ ਦੇ ਰਖਵਾਲੇ ਕਹਿਣ ਵਾਲੇ ਕੀ ਕਰ ਰਹੇ ਹਨ। ਸਿੱਖੀ ਦੇ ਵਾਰਸਾਂ ਲਈ,ਸਾਡੇ ਇਤਿਹਾਸਿਕ ਗੁਰਦੁਅਰਿਆਂ ਦੀਆਂ ਇਮਾਰਤਾਂ ਨੂੰ ਲਿਸ਼ਕਾਈਆ,ਪੁਸ਼ਕਾਈਆ ਜਾ ਰਿਹਾ ਹੈ। ਬੇਜ਼ਾਨ ਇਮਾਰਤਾਂ ਦੀ ਮੀਨਾਂਕਾਰੀ ਕਰਕੇ,ਮਹਿੰਗੇ ਤੋਂ ਮਹਿੰਗਾ ਸੰਗਮਰਮਰ ਲਾ ਕੇ,ਵੇਲ ਬੂਟੀਆਂ ਪਾ ਕੇ ਬੇਜ਼ਾਨ ਇਮਾਰਤਾਂ ਵਿਚ ਜਾਨ ਪਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ,ਪਰ ਇਹ ਜੋ ਸਿੱਖੀ ਦੇ ਵਾਰਿਸ,ਜ਼ਿੰਦਾ ਜਾਗਦੀਆਂ ਰੂਹਾਂ ਹਨ,ਇਹਨਾਂ ਨੂੰ ਬੇਜ਼ਾਨ ਕਰਨ ਦੇ ਪੂਰੇ-ਪੂਰੇ ਪ੍ਰਬੰਧ ਕੀਤੇ ਜਾ ਰਹੇ ਹਨ। ਇਹ ਸੋਨਾ ਤਾਂ ਰੇਟ ਪੱਖੋਂ ਕਦੇ ਵੱਧਦਾ ਤੇ ਘਟਦਾ,ਅਸਮਾਨ ਛੂਹ ਰਿਹਾ ਹੈ,ਪਰ ਇਹ ਕੌਮ ਦੇ ਅਨਮੋਲ ਹੀਰੇ ਕੌਡੀਆਂ ਦੇ ਭਾਅ ਮਿੱਟੀ ਵਿਚ ਰੁਲ ਰਹੇ ਹਨ। ਇਹਨਾਂ ਦੀ ਕੋਈ ਕੀਮਤ ਨਹੀਂ। ਅੱਜ ਕੱਲ ਕਾਰ ਸੇਵਾ ਵਾਲੇ ਬਾਬੇ ਲੱਖਾਂ ਹਨ।

ਮੈਂ ਇਹ ਨਹੀਂ ਕਹਿੰਦੀ ਕਿ ਇਮਾਰਤਾਂ ਨੂੰ ਸੰਭਾਲੋ ਨਾ,ਇਮਾਰਤਾਂ ਨੂੰ ਸੰਭਾਲਣਾ ਬਹੁਤ ਜਰੂਰੀ ਹੈ। ਪਰੰਤੂ ਅਸੀਂ ਇਮਾਰਤਾਂ ਵਿਚੋਂ ਪੁਰਾਤਨਤਾ ਖਤਮ ਕਰਕੇ,ਨਵੀਨਤਾ ਲਿਆ ਕੇ ਇਤਿਹਾਸ ਨਾਲ ਖਿਲਵਾੜ ਕਰ ਰਹੇ ਹਾਂ। ਕਾਸ਼ ! ਇਤਿਹਾਸਿਕ

ਗੁਰਦੁਆਰੇ ਜਿਉਂ ਦੇ ਤਿਉਂ ਹੁੰਦੇ ਤਾਂ ਸਾਨੂੰ ਹੋਰ ਵੀ ਪੁਰਾਤਨਤਾ ਅਤੇ ਰੂਹ ਦੀ ਖੁਰਾਕ ਮਿਲਦੀ। ਅੱਜ ਤੋਂ ਲਗਪਗ 15 ਸਾਲ ਪਹਿਲਾਂ ਦੀ ਗੱਲ ਹੈ, ਦਰਬਾਰ ਸਾਹਿਬ ਤਰਨ-ਤਾਰਨ ਵਿਖੇ ਸੋਨੇ ਦੀ ਸੇਵਾ ਦੀ ਅਨਾਊਂਸਮੈਂਟ ਹੋਈ। ਅਨਾਊਂਸਰ ਇਸ ਤਰਾਂ ਅਨਾਊਂਸਮੈਂਟ ਕਰ ਰਿਹਾ ਸੀ"। ਸਾਧ ਸੰਗਤ ਜੀ ਗੁਰਦੁਆਰਾ ਸਾਹਿਬ ਵਿਖੇ ਸੋਨੇ ਦੀ ਮੀਨਾਕਾਰੀ ਦੀ ਸੇਵਾ ਚਲ ਰਹੀ ਹੈ, ਸੋਨੇ ਦੀ ਸੇਵਾ ਵਿਚ ਹਿੱਸਾ ਪਾਉ ਜੀ, ਤੇ ਆਪਣਾ ਜਨਮ ਸਫਲਾ ਕਰੋ ਜੀ। ਮੁੰਦਰੀ, ਰੁਪਏ, ਪੈਸੇ ਸਰਧਾ ਮੁਤਾਬਿਕ ਪੇਟੀ ਵਿਚ ਪਾਉ ਜੀ। ਜਿਹੜੀਆਂ ਸਰਦੇ-ਪੁਜਦੇ ਘਰ ਦੀਆਂ ਸਨ, ਦਾਨ ਕਰਨਾ ਸ਼ੁਰੂ ਕਰ ਦਿੱਤਾ। ਵਿਚਾਰੀਆਂ ਸਾਧਾਰਣ ਘਰਾਂ ਦੀਆਂ ਮਨ ਮਸੋਸ ਕੇ ਰਹਿ ਗਈਆਂ। ਸਾਡੀ ਗਲੀ ਦੀ ਇਕ ਜਨਾਨੀ ਆਪਣੀਆਂ ਬਾਲੀਆਂ ਦਾਨ ਕਰ ਆਈ। ਉਹ ਤਾਂ ਗਲੀ ਦੀ ਇਕ ਹਸਤੀ ਬਣ ਗਈ। ਗੁਰਦੁਆਰੇ ਦਾ ਗ੍ਰੰਥੀ ਸਿੰਘ ਵੀ ਉਸ ਦੀ ਪ੍ਰਸੰਸਾ ਦੇ ਪੁਲ ਬੰਨ੍ਹੀ ਜਾਵੇ। ਇਕ ਸਧਾਰਣ ਘਰ ਦੇ ਗਭਰੂ ਨੇ ਆਪਣੀ ਭੈਣ ਦੇ ਵਿਆਹ ਲਈ ਰੱਖੀਆਂ ਬਾਲੀਆਂ, ਮਾਂ ਕੋਲੋਂ ਚੋਰੀ, ਦਾਨ ਪੇਟੀ ਵਿਚ ਪਾ ਆਇਆ।

ਉਹਨਾਂ ਦੇ ਘਰ ਵਿੱਚ ਕਲੇਸ਼ ਹੋਇਆ ਕਿ ਰਹੇ ਰੱਬ ਦਾ ਨਾ!!! ਮਾਂ ਬਿਮਾਰ ਹੋ ਗਈ। ਫਿਰ ਸਿਆਣਿਆਂ ਮਾਂ ਨੂੰ ਸਮਝਾਇਆ, "ਚੱਲ ਛੱਡ ਕਮਲੀ ਨਾ ਹੋਵੇ, ਮੁੰਡਾ ਦਾਨ ਹੀ ਕਰਕੇ ਆਇਆ ਕੋਈ ਜੂਆ ਤਾਂ ਨਹੀਂ ਖੇਡ ਕੇ ਆਇਆ"। ਮੈਂ ਸੋਚ ਰਹੀ ਸਾਂ, ਕਾਹਦਾ ਦਾਨ। ਸਿਆਣੇ ਲੋਕ ਆਪ ਤਾਂ ਕਹਿੰਦੇ ਸਨ, "ਘਰ ਵੇਖ ਕੇ ਦਾਨ ਤੇ ਦੇਹ ਵੇਖ ਕੇ ਇਸ਼ਨਾਨ"। ਇਹ ਦਾਨ ਜੂਏ ਨਾਲੋਂ ਘੱਟ ਹੈ, ਇਕ ਦਾਨ ਕਰਕੇ ਹੀਰੋ ਬਣ ਗਈ ਤੇ ਇਕ ਵਿਚਾਰੀ ਬੀਮਾਰ ਹੋ ਕੇ ਮੰਜੇ ਤੇ ਪੈ ਗਈ। ਮੈਂ ਸੋਚਦੀ ਹਾਂ ਕਿ ਇਮਾਰਤਾਂ ਤੇ ਸੋਨਾ ਲੱਗਣਾ ਕੀ ਏਨਾ ਹੀ ਜਰੂਰੀ ਹੈ? ਕੀ ਇਹ ਵੀ ਰਿਵਾਇਤ ਹੈ?

ਜੇਕਰ ਇਹ ਰਿਵਾਇਤ ਨਾ ਹੋਕੇ ਵੀ ਪ੍ਰਚਲਿਤ ਹੋ ਰਿਹਾ ਹੈ ਤਾਂ ਬੀਬੀਆਂ ਦੁਆਰਾ ਦਰਬਾਰ ਸਾਹਿਬ ਵਿਚ ਕੀਰਤਨ ਕਰਨਾ ਜਾਂ ਸੇਵਾ ਕਰਨਾ, ਮਸਲਾ ਬਣ ਕੇ ਅਹੁਦੇਦਾਰਾਂ ਦੇ ਗੱਲ ਦੀ ਹੱਡੀ ਕਿਉਂ ਬਣਿਆ ਹੋਇਆ ਹੈ? ਕਾਰਨ ਪਤਾ ਨਹੀਂ। ਪਿਛੇ ਜਿਹੇ ਦਿੱਲੀ ਗੁ:ਪ੍ਰ. ਕਮੇਟੀ ਵੱਲੋਂ ਜਾਣਕਾਰੀ ਦਿੱਤੀ ਗਈ ਸੀ ਕਿ ਗੁਰਦੁਆਰਾ ਸਾਹਿਬ ਵਿਖੇ ਏਨੇ ਕਰੋੜ, ਏਨੇ ਲੱਖ ਰੁ: ਦੀ ਸੋਨੇ ਦੀ ਸੇਵਾ ਕਰਵਾਈ ਜਾ ਰਹੀ ਹੈ। ਏਨੇ ਕਰੋੜ ਏਨੇ ਲੱਖ ਰੁ: ਦਾ ਪ੍ਰਬੰਧ ਕਮੇਟੀ ਕਰੇਗੀ। ਬੰਦਾ ਪੁੱਛੇ ਕਮੇਟੀ ਪ੍ਰਬੰਧ ਮਾਂ ਦਾ ਸੂਤਰ ਵੇਚ ਕੇ ਕਰੇਗੀ। ਸੰਗਤ ਵਿਚਾਰੀ ਅੱਗੇ ਤਿਆਰ ਹੈ।

ਉੱਖਲੀ 'ਚ ਸਿਰ ਦੇਣ ਲਈ, ਕਦੇ ਰਾਜਨੇਤਾਵਾਂ ਦੇ ਸਾਹਮਣੇ ਤੇ ਕਦੇ ਧਾਰਮਿਕ ਆਗੂਆਂ ਸਾਹਮਣੇ ਰਹਿੰਦ ਖੂੰਹਦ ਡੇਰੇਦਾਰ ਪੂਰੀ ਕਰ ਦਿੰਦੇ ਹਨ। ਸੰਗਤ ਨਾ ਹੋਈ ਵਿਚਾਰੀ ਖੂਹ ਦੀ ਟਿੰਡ ਹੋ ਗਈ, ਭਰੀ ਆਵੇ ਤੇ ਖਾਲੀ ਜਾਵੇ।

ਕਦੇ-ਕਦੇ ਮਨ ਵਿੱਚ ਡਰ ਦੀ ਲਹਿਰ ਦੌੜਦੀ ਹੈ, ਕਿ ਹੇ ਸੱਚੇ ਪਾਤਸ਼ਾਹ ਤਖ਼ਤਾਂ ਤੇ ਲੱਗ ਰਿਹਾ ਸੋਨਾ ਕਿੱਤੇ ਭਵਿੱਖ ਦੇ ਹਮਲਾਵਰਾਂ ਨੂੰ ਸੱਦਾ ਤਾਂ ਨਹੀਂ। ਇਕ ਪਾਸੇ ਪੰਜਾਬ ਦੇ ਲੋਕ ਮਹਿੰਗਾਈ ਦੇ ਦਾਨਵ ਦੁਆਰਾ ਨਿਗਲੇ ਜਾ ਰਹੇ ਹਨ, ਦੂਜੇ ਪਾਸੇ ਸੋਨੇ ਦੀ ਮੀਨਾਕਾਰੀ। ਅਗਰ ਪੈਸਾ ਜਿਆਦਾ ਹੋ ਗਿਆ ਹੈ ਤਾਂ ਸੋਨੇ ਤੇ ਬਰਬਾਦ ਕਰਨ ਨਾਲੋਂ ਦੇਸ਼ ਤੇ ਕੌਮ ਦੇ ਭਲੇ ਲਈ ਖਰਚ ਕਰੋ। ਸਿੱਖੀ ਦੇ ਵਾਰਿਸਾਂ ਦੇ ਭਵਿੱਖ ਦੀ ਚਿੰਤਾ ਕਰਦੇ ਹੋਏ ਮੁਫਤ ਪੜ੍ਹਾਈ ਦਾ ਪ੍ਰਬੰਧ ਕਰੋ। ਉਲਟਾ ਸ਼੍ਰੋਮਣੀ ਸਕੂਲਾਂ ਵਿੱਚ ਪੜ੍ਹਾਈ ਅੱਗ ਦੇ ਭਾਅ ਵਿਕ ਰਹੀ ਹੈ।

ਪਰ ਨਹੀਂ, ਸਾਡੇ ਧਾਰਮਿਕ ਆਗੂਆਂ ਦਾ ਤਾਂ ਰੱਬ ਹੀ ਰਾਖਾ! ਦਸਵੰਧ ਦੇ ਪੈਸੇ ਨਾਲ ਕੌਮ ਦੀ ਭਲਾਈ ਦੇ ਕੰਮ ਕੀਤੇ ਜਾਣ। ਸੰਗਤ ਦੇ ਪੈਸੇ ਨਾਲ ਸਿੱਖੀ ਦਾ ਭਵਿੱਖ ਸੁਨਹਿਰੀ ਕਰੋ ਸਿੱਖੀ ਦੇ ਬੂਟੇ ਨੂੰ ਮਜ਼ਬੂਤ ਕਰੋ ਤਾਂ ਕਿ ਇਹ ਵੱਡਾ ਹੋਕੇ ਸੁਨਹਿਰੀ ਫਲ ਤੇ ਸੰਘਣੀ ਛਾਂ ਦੇ ਸਕੇ। ਇਹ ਇਮਾਰਤਾਂ ਤੇ ਲੱਗਾ ਸੋਨਾ ਕੀ ਦੇਵੇਗਾ? ਭਵਿੱਖ ਵਿਚ ਸੋਨੇ ਦਾ ਰੇਟ ਲਗਪਗ 25000 ਰੁ: 10 ਗ੍ਰਾਮ ਹੈ 10 ਸਾਲ ਬਾਅਦ ਸ਼ਾਇਦ ਇਕ ਲੱਖ ਨੂੰ ਹੋ ਜਾਵੇ, ਇਹ ਇਮਾਰਤਾਂ ਤੇ ਲੱਗਾ ਹੀ ਵਧੇਗਾ।

ਪਰ ਅਗਰ ਕਿਤੇ ਸਿੱਖੀ ਦੇ ਵਾਰਸਾਂ ਤੇ ਸਿੱਖ ਕੌਮ ਦੇ ਨੌਜੁਆਨਾਂ ਦੀ ਸੰਭਾਲ ਨਾ ਕੀਤੀ ਗਈ ਤਾਂ ਸਿੱਖੀ ਭਵਿੱਖ ਵਿੱਚ ਕੱਖੋਂ ਹੌਲੀ ਹੋ ਜਾਵੇਗੀ। ਫਿਰ ਇਸੇ ਸੋਨੇ ਲੱਗੀਆਂ ਇਮਾਰਤਾਂ ਤੇ ਸਿਰ ਮਾਰ ਕੇ ਆਪਣੇ ਸਿਰ ਪਾੜਿਓ, ਹੋਰ ਸਿਰ ਪਾੜਨਗੀਆਂ ਉਹ ਮਾਂਵਾਂ ਜਿਨਾਂ ਦੇ ਪੁੱਤ ਮਹਿੰਗਾਈ ਤੇ ਬੇਰੁਜ਼ਗਾਰੀ ਨੇ ਨਸ਼ਿਆਂ ਤੇ ਲਾ ਦਿੱਤੇ ਕਿਉਂਕਿ ਸਾਡੀ ਤਾਕਤ ਸਿੱਖ ਨੌਜੁਆਨ ਪੀੜ੍ਹੀ ਦਿਨ-ਬ-ਦਿਨ ਨਸ਼ਿਆਂ ਤੇ ਪਤਿਤਪੁਣੇ ਵਿਚ ਗਲਤਾਨ ਹੋ ਰਹੀ ਹੈ। ਅਜੋਕੀਆਂ ਸਰਕਾਰਾਂ ਤੇ ਦੁਸ਼ਮਣਾਂ ਨੇ, ਮੈਂ ਕਹਿੰਦੀ ਹਾਂ ਇਹ ਸਰਕਾਰਾਂ ਤੇ ਨਕਾਬ ਪੋਸ਼ ਧਾਰਮਿਕ ਆਗੂ ਹੀ ਦੇਸ਼ ਪੰਜਾਬ ਦੇ ਅਸਲ ਦੁਸ਼ਮਣ ਹਨ। ਇਹੀ ਦੇਸ਼ ਵਿਚ ਨਸ਼ਾ ਫੈਲਾ ਰਹੇ ਹਨ।

ਵੋਟਾਂ ਦੇ ਟਾਇਮ ਤੇ ਨਸ਼ਾ ਵਰਤਾਇਆ ਜਾ ਰਿਹਾ ਹੈ। ਪੰਜਾਬ ਵਿਚ ਨਸ਼ਾ ਏਨਾ ਜਿਆਦਾ ਵਰਤਾ ਦਿੱਤਾ ਹੈ ਕਿ ਘਰ ਵਿਚ ਆਟਾ ਭਾਂਵੇਂ ਹੋਵੇ ਨਾ ਹੋਵੇ ਜੇਬ ਵਿਚ ਨਸ਼ੇ (ਤੰਬਾਕੂ) ਦੀ

ਪੁੜੀ ਤੇ ਡਬ ਵਿਚ ਸ਼ਰਾਬ ਦੀ ਬੋਤਲ ਬਹੁਤ ਜਰੂਰੀ ਹੈ। ਘਰ ਵਿਚ ਜਨਾਨੀ ਤੇ ਬੱਚੇ ਭਾਂਵੇ ਭੁੱਖੇ ਮਰ ਰਹੇ ਹੋਣ ਕੋਈ ਪਰਵਾਹ ਨਹੀਂ। ਬਾਬੇ ਨਾਨਕ ਦੀ ਕਚਹਿਰੀ ਵਿੱਚ ਲੈ ਜਾਕੇ ਪੁਛਾਂ ਕਿ ਕੀ ਤੁਸੀਂ ਬਾਬੇ ਨਾਨਕ ਦੀਆਂ ਸਿਖਿਆਵਾਂ ਨੂੰ ਹੂ-ਬ-ਹੂ ਮੰਨਦੇ ਹੋ? ਕੀ ਤੁਸੀਂ ਅੱਜ ਦੇ ਸਿੱਖੀ ਦੇ ਹਲਾਤਾਂ ਤੋਂ ਵਾਕਫ ਹੋ। ਜੇ ਹੋ ਤਾਂ ਤੁਸੀਂ ਇਹਨਾਂ ਦੇ ਸੁਧਾਰ ਲਈ ਕੀ ਕੀਤਾ ਹੈ। ਜਵਾਬ ਮਿਲੇਗਾ, ਕੁੱਝ ਵੀ ਨਹੀਂ। ਸੋ ਇਕਲੇ ਸੋਨੇ ਲਾਉਣ ਨਾਲ ਹੀ ਸਿਖੀ ਦਾ ਪ੍ਰਚਾਰ ਨਹੀਂ ਸਗੋਂ ਇਸ ਦੀ ਤਹਿ ਤੱਕ ਜਾਕੇ ਉਸਾਰੂ ਕਾਰਜ ਕਰਨ ਦੀ ਲੋੜ ਹੈ।

ਕੰਨ ਖੋਲ੍ਹ ਕੇ ਸੁਣੋ ਉਚੀਆਂ ਹੇਕਾਂ ਲਾਉਣ ਵਾਲਿਓ, ਅਗਰ ਇਸੇ ਤਰਾਂ ਤਖ਼ਤਾਂ ਤੇ ਸੋਨਾ ਜੋਰਾਂ ਸ਼ੋਰਾਂ ਤੇ ਲੱਗਦਾ ਰਿਹਾ ਤੇ ਕੌਮ ਵੱਲ ਅਤੇ ਨੋਜੁਆਨ ਪੀੜ੍ਹੀ ਵੱਲ ਧਿਆਨ ਨਾ ਦਿੱਤਾ ਤਾਂ ਉਹ ਦਿਨ ਦੂਰ ਨਹੀਂ ਜਦ ਇਹ ਨੋਜੁਆਨ ਮਜ਼ਬੂਰ ਹੋ ਕੇ ਤੇ ਨਸ਼ੇ ਹੱਥੋਂ ਚੂਰ ਹੋਕੇ, ਸ਼ਾਇਦ ਇਹੀ ਸੋਨਾ ਚੋਰੀ ਕਰਕੇ ਆਪਣਾ ਨਸ਼ਾ ਪੂਰਾ ਕਰਿਆ ਕਰਨਗੇ। ਅੱਜ ਵੀ ਕਿਹੜਾ ਘੱਟ ਹੋ ਰਿਹਾ ਹੈ। ਗੁਰਧਾਮਾਂ ਤੇ ਆਮ ਹੀ ਚੋਰੀਆਂ ਹੋ ਰਹੀਆਂ ਹਨ। ਕਈ ਨੋਜੁਆਨ, ਬੱਚੇ, ਔਰਤਾਂ ਤੇ ਬਜੁਰਗ ਚੋਰੀ ਕਰਦੇ ਫੜੇ ਜਾਂਦੇ ਹਨ। ਪਰ ਧਰਮ ਦੇ ਆਗੂਆਂ ਨੇ ਅੱਖਾਂ ਤੇ ਨੀਲੀ ਪੱਟੀ ਬੱਧੀ ਹੋਈ ਹੈ।

ਕੀ ਇਹਨਾਂ ਦਾ ਭਵਿੱਖ ਸਵਾਰਨਾ ਕੌਮ ਦੇ ਆਗੂਆਂ ਤੇ ਰਾਜਨੇਤਾਂਵਾਂ ਦਾ ਮੁੱਢਲਾ ਫਰਜ ਨਹੀਂ ਬਣਦਾ? ਇਹ ਤਾਂ ਉਲਟਾ ਸੁਆਦ ਲੈ ਲੈ ਕੇ ਉਹਨਾਂ ਦੀਆਂ ਸਲੇਟਾਂ ਗਲਾਂ 'ਚ ਲਟਕਾ ਕੇ ਫੋਟੋਆਂ ਖਿੱਚ ਕੇ ਸਰਾਵਾਂ 'ਚ ਟੰਗ ਰਹੇ ਹਨ ਤੇ ਲਿਖ ਦਿੰਦੇ ਹਨ ਚੋਰਾਂ ਤੋਂ ਬਚੋ। ਪਰੰਤੂ ਉਹਨਾਂ ਦੀ ਚੋਰੀ ਕਰਨ ਦੀ ਮਜਬੂਰੀ ਪਿਛੇ ਕਿਸੇ ਦਾ ਧਿਆਨ ਨਹੀਂ। ਚੋਰ ਉਹ ਨਹੀਂ ਅਸਲ ਚੋਰ ਤਾਂ ਤੁਸੀਂ ਕੌਮ ਦੇ ਚੋਰ, ਧਰਮ ਚੋਰ ਤੇ ਬਾਬੇ ਨਾਨਕ ਦੇ ਚੋਰ। ਹੁਣ ਦਸੋ ਤੁਹਾਡੀਆਂ ਫੋਟੋਆਂ ਖਿਚ ਕੇ ਗਲਾਂ 'ਚ ਸਲੇਟਾਂ ਲਟਕਾ ਕੇ ਕਿਥੇ ਲਿਖਕੇ ਲਾਈਏ ਕਿ ਧਰਮ ਦੇ ਚੋਰਾਂ ਤੇ ਝੂਠੇ ਠੇਕੇਦਾਰਾਂ ਤੋਂ ਬਚੋ।

ਰੋਕ ਲਉ, ਧਰਮ ਨਾਲ, ਕੌਮ ਨਾਲ ਹੋ ਰਿਹਾ ਖਿਲਵਾੜ ਰੋਕ ਲਉ। ਇਹ ਸਭ ਦੇਖਕੇ ਬਦੋ-ਬਦੀ ਇਹ ਹਾਅ ਨਿਕਲਦੀ ਹੈ ਕਿ ਹੇ ਸੱਚੇ ਪਾਤਸ਼ਾਹ, "ਇਮਾਰਤਾਂ ਤੇ ਸੋਨਾ, ਤੇ ਸਿੱਖ ਕੌਮ ਦੇ ਪੱਲੇ ਰੋਣਾ ਕਿਉਂ?"

ਅਫਸੋਸ:-

***ਕੋਈ ਉਠੇ ਦਰਦੀ ਕੌਮ ਦਾ,***<br>
***ਮੈਂ ਰੋ-ਰੋ ਵਾਜਾਂ ਮਾਰਾਂ।***<br>
***ਅੱਜ ਚੋਰਾਂ ਤੋਂ ਖਤਰਾ ਨਹੀਂ,***<br>
***ਖੇਤ ਨੂੰ ਖੁਦ ਹੀ ਖਾ ਗਈਆਂ ਵਾੜਾਂ॥***

97798-24555

*ਸਫਾ 24 ਦਾ ਬਾਕੀ*

ਅਸੀਂ ਦੇਖ ਰਹੇ ਹਾਂ ਕਿ ਨਿਕੀਆਂ ਨਿਕੀਆਂ ਰਿਸ਼ਵਤਾਂ ਦਾ ਸਮਾਂ ਲਦ ਗਿਆ ਹੈ ਅਤੇ ਅੱਜ ਇਹ ਘਪਲੇ, ਇਹ ਘੁਟਾਲੇ, ਇਹ ਦਲਾਲੀਆਂ, ਇਹ ਕਮਿਸ਼ਨਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ ਹੈ ਅਤੇ ਇਹ ਸਿਲਸਿਲਾ ਵੀ ਸਿਧਾ ਕੰਪਨੀਆਂ ਨਾਲ ਚਲ ਪਿਆ ਹੈ ਤਾਂ ਕਿ ਪੈਸੇ ਦਾ ਲੈਣ ਦੇਣ ਪਕੜਿਆ ਹੀ ਨਾ ਜਾ ਸਕੇ। ਕੰਪਨੀਆਂ ਨਾਲ ਬਾਅਦ ਵਿੱਚ ਹਿਸਾਬ ਕਿਤਾਬ ਕੀਤਾ ਜਾ ਸਕਦਾ ਹੈ।

ਇਹ ਐਸੀਆਂ ਗਤੀਵਿਧੀਆਂ ਹਨ ਕਿ ਸੀ.ਬੀ.ਆਈ. ਵੀ ਜਾਂਚ ਕਰੀ ਜਾਵੇ, ਇਹ ਤਾਂ ਪਕੜਿਆ ਜਾ ਸਕਦਾ ਹੈ ਕਿ ਕੰਪਨੀ ਨੂੰ ਕੁੱਝ ਰਿਆਇਤਾਂ ਦਿੱਤੀਆਂ ਗਈਆਂ ਹਨ, ਪਰ ਇਹ ਨਹੀਂ ਪਕੜਿਆ ਜਾ ਸਕਦਾ ਕਿ ਪੈਸਾ ਕਿਸੇ ਨੇ ਖਾਧਾ ਹੈ। ਅਗਰ ਅਸੀਂ ਲੋਕ ਪਾਲ ਦੀ ਸਥਾਪਨਾ ਵੀ ਕਰ ਲੈਂਦੇ ਹਾਂ ਤਾਂ ਵੀ ਅਸੀਂ ਇਹ ਨਹੀਂ ਆਖ ਸਕਦੇ ਕਿ ਇਹ ਘਪਲੇ ਅਤੇ ਘੁਟਾਲੇ ਖਤਮ ਹੋ ਜਾਣਗੇ, ਬਲਕਿ ਇਹ ਹੋ ਸਕਦਾ ਹੈ ਕਿ ਇਹ ਲੋਕੀਂ ਕੋਈ ਹੋਰ ਢੰਗ ਇਜਾਦ ਕਰ ਲੈਣਗੇ।

ਰਾਜ ਖ਼ਾਨਦਾਨੀ ਹੋਵੇ, ਰਾਜਾ ਜੰਗ ਜਿੱਤਕੇ ਆਇਆ ਹੋਵੇ, ਰਾਜਾ ਅਸੀਂ ਆਪ ਚੁਣਕੇ ਬਿਠਾਇਆ ਹੋਵੇ, ਉਸਦਾ ਰਾਜ ਕਰਨ ਦਾ ਇਕ ਹੀ ਢੰਗ ਰਹਿੰਦਾ ਹੈ ਅਤੇ ਇਹ ਗਲ ਯਾਦ ਰਖਣੀ ਚਾਹੀਦੀ ਹੈ ਕਿ ਰਾਜੇ ਦਾ ਮੁਖ ਮਕਸਦ ਹਮੇਸ਼ਾਂ ਰਾਜ ਕਰਨਾ ਹੁੰਦਾ ਹੈ ਅਤੇ ਉਹ ਇਹ ਵੀ ਚਾਹੁੰਦਾ ਹੈ ਕਿ ਪਰਜਾ ਗੁਲਾਮ ਰਵੇ ਅਤੇ ਜੀ ਹਜ਼ੂਰੀ ਕਰਦੀ ਰਵੇ।

ਸੋ ਸਜਣੋਂ ਇਹ ਗਲ ਯਾਦ ਰਖੋ ਅਤੇ ਇਹ ਵੀ ਯਾਦ ਰਖੋ ਕਿ ਰਾਜੇ ਸ਼ੀਂਹ ਮਕਦਮ ਕੁੱਤੇ ਵਾਲੀ ਗਲ ਅੱਜ ਵੀ ਸਹੀ ਹੈ ਅਤੇ ਦੁਨੀਆਂ ਦੀ ਕੋਈ ਵੀ ਹਸਤੀ ਇਸ ਸੰਕਲਪ ਦੀ ਬਦਲੀ ਨਹੀਂ ਕਰ ਸਕਦੀ।

# ਆਜ਼ਾਦ ਤਬੀਅਤ ਪੰਜਾਬੀ ਕਿਵੇਂ ਗੁਲਾਮ ਹੋਏ

*ਸੰਪੂਰਨ ਸਿੰਘ*

ਇਹ ਠੀਕ ਹੈ ਕਿ ਹਿੰਦੁਸਤਾਨ ਵਿੱਚ ਸਭ ਤੋਂ ਪਹਿਲਾਂ ਮੁਸਲਮਾਨੀ ਰਾਜ ਪੰਜਾਬ ਵਿਚ ਕਾਇਮ ਹੋਇਆ ਅਤੇ ਇੱਥੇ ਹੀ ਸਭ ਤੋਂ ਪਹਿਲਾਂ ਮੁਸਲਮਾਨਾ ਦੀ ਗਿਣਤੀ ਜਿਆਦਾ ਹੋਈ। ਪਰ ਇਹ ਪੰਜਾਬੀ ਆਦੀਵਾਸੀ ਹੀ ਸਨ, ਜਿਨ੍ਹਾਂ ਨੇ ਆਪਣੀ ਆਜਾਦੀ ਨੂੰ ਕਾਇਮ ਰੱਖਣ ਲਈ ਬਾਹਰਲੇ ਹਮਲਾਵਰਾਂ ਦਾ ਸਭ ਤੋਂ ਜਿਆਦਾ ਟਾਕਰਾ ਕੀਤਾ ਅਤੇ ਉਨ੍ਹਾਂ ਨੂੰ ਠੱਲ ਪਾਈ।

ਪ੍ਰਾਚੀਨ ਆਦਿ ਵਾਸੀਆਂ ਦਾ ਇਤਿਹਾਸ, ਕਿਉਂਕਿ ਸਮੇਂ ਦੀ ਦੂਰੀ ਵਿਚ ਅਲੋਪ ਹੋ ਗਿਆ ਹੈ, ਇਸ ਲਈ ਅਸੀਂ ਨਿਸਚੇ ਨਾਲ ਨਹੀਂ ਕਹਿ ਸਕਦੇ ਕਿ ਉਨ੍ਹਾਂ ਨੇ ਆਰੀਆ ਲੋਕਾਂ ਦਾ ਕਿੰਨ੍ਹਾਂ ਕੁ ਮੁਕਾਬਲਾ ਕੀਤਾ, ਪਰ ਵੇਦਾਂ ਦੇ ਮੰਤ੍ਰਾਂ ਵਿੱਚ ਦੇਵਤਿਆਂ ਦੇ ਅਗੇ ਆਪਣੇ ਮਾਲ-ਅਸਬਾਬ ਦੀ ਅਤੇ ਅਸਥਾਨਾਂ ਦੀ ਰੱਖਿਆਂ ਲਈ ਪ੍ਰਾਰਥਨਾਵਾਂ ਨੂੰ ਗਹੁ ਨਾਲ ਵਾਚਿਆ ਜਾਵੇ ਅਤੇ ਉਸ ਦੇ ਪਿਛੋਕੜ ਦੀ ਡੂੰਘੀ ਛਾਣ ਬੀਣ ਕੀਤੀ ਜਾਵੇ, ਤਾਂ ਪਤਾ ਲਗਦਾ ਹੈ ਕਿ ਆਦਿ ਵਾਸੀ ਪੰਜਾਬੀਆਂ ਨੇ ਕਿਤਨੀ ਦੇਰ ਇਨ੍ਹਾਂ ਦੇ ਪੈਰ ਨਹੀਂ ਸੀ ਲਗਣ ਦਿਤੇ ਅਤੇ ਜਦ ਤਕ ਇਹ ਸਤਲੁਜ ਪਾਰ ਕਰਕੇ ਖੁਲੇ ਮੈਦਾਨੀ ਇਲਾਕੇ ਵਿਚ ਨਾ ਆ ਗਏ।

ਇੰਨ੍ਹਾਂ ਨੂੰ ਸੁਖ ਦਾ ਸਾਹ ਲੈਣਾ ਅਤੇ ਟਿਕ ਕੇ ਬੈਠਣਾ ਨਾ ਮਿਲਿਆ ਪਰ ਹੌਲੀ ਹੌਲੀ ਇਹ ਲੋਕ ਇਥੋਂ ਦੇ ਵਸਨੀਕ ਬਣ ਗਏ ਅਤੇ ਪੁਰਾਣੀ ਵਸੋਂ ਨਾਲ ਘੁਲ ਮਿਲ ਗਏ ਅੱਜ ਕਲ ਦੇ ਪੰਜਾਬੀ (ਪਾਕਿਸਤਾਨੀ ਤੇ ਹਿੰਦੁਸਤਾਨੀ) ਉਨ੍ਹਾਂ ਦੀ ਹੀ ਸੰਤਾਨ ਹਨ, ਅਤੇ ਉਨ੍ਹਾਂ ਦੇ ਗੁਣ ਅਤੇ ਔਗੁਣ ਇਨ੍ਹਾਂ ਦਾ ਵਿਰਸਾ ਹਨ। ਇਕ ਖਾਸ ਗੁਣ ਜੋ ਪੰਜਾਬੀਆਂ ਦੇ ਖਮੀਰ ਵਿਚ ਹੈ ਅਤੇ ਜਿਸ ਨੂੰ ਪੰਜਾਬ ਦੇ ਭਗੋਲ ਅਤੇ ਇਤਿਹਾਸ ਨੇ ਵਧਣ ਫੁਲਣ ਅਤੇ ਪਕੇ ਹੋਣ ਵਿੱਚ ਬੜੀ ਸਹਾਇਤਾ ਕੀਤੀ ਹੈ, ਉਨ੍ਹਾਂ ਦੀ ਹਠੀਲੀ ਅਤੇ ਨਿਰਭੈ ਸੂਰਬੀਰਤਾ ਹੈ, ਜਿਸ ਦੇ ਲੋਹੇ ਨੂੰ ਯੂਨਾਨੀਆਂ ਤੋਂ ਲੈ ਕੇ ਚੀਨੀਆਂ ਤੀਕ ਨੇ ਮੰਨਿਆ ਹੈ।

ਹਿੰਦੁਸਤਾਨ ਦੇ ਇਤਿਹਾਸ ਵਿੱਚ ਪਹਿਲਾ ਉੱਘਾ ਤੇ ਅਹਿਮ ਵਿਦੇਸੀ ਹਮਲਾ ਜਿਸ ਦਾ ਪੰਜਾਬੀਆਂ ਨੂੰ ਟਾਕਰਾ ਕਰਨਾ ਪਿਆ, ਯੂਨਾਨੀਆਂ ਦਾ ਸੀ ਜੋਕਿ ਈਸਾ ਤੋਂ ਪਹਿਲਾਂ ਸੰਨ 326 ਵਿੱਚ ਸਿਕੰਦਰ ਨੇ ਕੀਤਾ ਸੀ। ਰਾਜਾ ਅੰਭੀ ਦੇ ਈਨ ਮੰਨ ਲੈਣ ਨਾਲ, ਜਦ ਯੂਨਾਨੀ ਸਿੰਧ ਪਾਰ ਕਰ ਆਏ ਤਾਂ ਕੈਕਈ ਦੇਸ ਦਾ ਰਾਜਾ ਪੋਰੂ ਸੂਰਮਿਆਂ ਵਾਂਗ ਡਟ ਕੇ ਲੜਿਆ। ਭਾਂਵੇ ਸਿਕੰਦਰ ਦੇ ਘੋੜ ਚੜ੍ਹਿਆਂ ਅੱਗੇ ਉਸਦੀ ਪੇਸ ਨਾ ਗਈ। ਰਾਵੀ ਲੰਘ ਕੇ, ਕਠ ਲੋਕਾਂ ਨਾਲ ਸਿਕੰਦਰ ਦੀਆਂ ਫੌਜਾਂ ਦਾ ਜੋ ਯੁੱਧ ਹੋਇਆ, ਉਸ ਨਾਲ ਯੂਨਾਨੀ ਘਬਰਾ ਉਠੇ। ਪੰਜਾਬੀਆਂ ਨੇ ਆਪਣੇ ਦੇਸ ਦੀ ਰਖਿਆ ਲਈ ਕਦਮ ਕਦਮ ਤੇ ਵੈਰੀ ਨਾਲ ਲੋਹਾ ਲਿਆ। ਸੰਸਾਰ ਵਿਜੇਈ ਯੂਨਾਨੀਆਂ ਤੋਂ ਜੋ ਰਾਹ ਵਿਚ ਅਨੇਕਾਂ ਦੇਸਾਂ ਨੂੰ ਲਿਤਾੜਦੇ ਪੰਜਾਬ ਤਕ ਆ ਪਹੁੰਚੇ ਸੀ, ਪੰਜਾਬੀ ਭੈ ਭੀਤ ਹੋਕੇ ਮੈਦਾਨਿਉਂ ਭੱਜ ਨਹੀਂ ਨਿਕਲੇ, ਅਤੇ ਜਾਨਾ ਬਚਾਉਣ ਲਈ ਉਨ੍ਹਾਂ ਸੌਖੇ ਇਨ ਨਹੀਂ ਮੰਨੀ, ਸਗੋਂ ਜਿਉਂ ਜਿਉਂ ਯੂਨਾਨੀ ਅੱਗੇ ਵੱਧਦੇ ਗਏ, ਪੰਜਾਬੀਆਂ ਵਲੋਂ ਵੈਰੀ ਦੇ ਹਰ ਨਵੇਂ ਵਾਰ ਨਾਲ ਉਨ੍ਹਾਂ ਨੂੰ ਦੂਣ ਚੌਣਾ ਰੋਹ ਚੜ੍ਹਿਆਂ ਅਤੇ ਉਹ ਹੋਰ ਜਿਆਦਾ ਝੁੰਜਲਾ ਕੇ ਉਨ੍ਹਾਂ ਦੇ ਗਲ ਪੈਣੇ ਸੁਰੂ ਹੋ ਗਏ। ਇਸ ਨਾਲ ਯੂਨਾਨੀਆਂ ਦੀ ਤੋਰ ਮੱਠੀ ਹੋ ਗਈ ਅਤੇ ਉਨ੍ਹਾਂ ਦੇ ਦਮ ਤੇ ਹੌਸਲੇ ਟੁੱਟ ਗਏ। ਜਦ ਸਿਕੰਦਰ ਬਿਆਸ ਦੇ ਕੰਢੇ ਤੇ ਪੁੱਜਾ ਤਾਂ ਅਗੋਂ ਮੁਕਾਬਲਾ ਹੋਰ ਭੀ ਤਿਖਾ ਭਾਸਿਆ, ਤਾਂ ਯੂਨਾਨੀ ਸੂਰਮੇ ਦਿਲ ਛੱਡ ਬੈਠੇ ਅਤੇ ਉਨ੍ਹਾਂ ਨੇ ਅੱਗੇ ਵੱਧਣ ਤੋਂ ਨਾਂਹ ਕਰ ਦਿਤੀ। ਸਿਕੰਦਰ ਨੇ ਬੜੇ ਹੌਸਲੇ ਤੇ ਦਿਲਾਸੇ ਦਿਤੇ, ਪਰ ਉਨ੍ਹਾਂ ਨੇ ਇਕ ਵੀ ਨਾ ਮੰਨੀ। ਹਾਲੇ ਅੱਧਾ ਪੰਜਾਬ ਅੱਗੇ ਹੋਰ ਵੀ ਪਿਆ ਸੀ। ਯੂਨਾਨੀਆ ਨੂੰ ਪਿਛਲਾ ਤਜਰਬਾ ਹੀ ਇਤਨਾ ਮਹਿੰਗਾ ਤੇ ਕੌੜਾ ਪਿਆ ਸੀ ਕਿ ਉਹ ਹੋਰ ਨਵਾਂ ਤਜਰਬਾ ਕਰਨ ਨੂੰ ਤਿਆਰ ਨਾ ਕੀਤੇ ਜਾ ਸਕੇ ਉਨ੍ਹਾਂ ਨੂੰ ਮੁੜ-ਮੁੜ ਘਰ ਯਾਦ ਆਉਣ ਲਗ ਪਿਆ ਅਤੇ ਸਿਕੰਦਰ ਇਥੋਂ ਪਿਛੇ ਮੁੜ ਜਾਣ ਲਈ ਮਜਬੂਰ ਹੋ ਗਿਆ। ਹੋਰ

ਕੋਈ ਚਾਰਾ ਹੀ ਨਹੀਂ ਸੀ, ਪਰ ਹਾਲ ਤੱਕ ਪੰਜਾਬੀਆਂ ਨੇ ਉਸ ਦਾ ਖਹਿੜਾ ਨਾ ਛੱਡਿਆ। ਰਾਵੀ ਅਤੇ ਝਨਾ ਦੇ ਸੰਗਮ ਦੇ ਲਾਗੇ ਉਦੋਂ ਮਲਵਈ ਲੋਕ ਵਸਦੇ ਸਨ ਅਤੇ ਉਨ੍ਹਾਂ ਨੇ ਵੀ ਖੂਬ ਡਟ ਕੇ ਟਕਰਾਂ ਲਈਆਂ। ਮੁਲਤਾਨ ਤੋਂ ਉਤਰ ਚੜ੍ਹਦੇ ਨੂੰ ਚਾਲੀ ਕੁ ਮੀਲਾਂ ਦੀ ਵਿੱਥ ਤੇ ਉਨ੍ਹਾਂ ਨਾਲ ਇੱਕ ਟੱਕਰ ਵਿੱਚ ਖੁਦ ਸਿਕੰਦਰ ਬਾਦਸਾਹ ਦੀ ਛਾਤੀ ਉੱਪਰ ਇੱਕ ਤੀਰ ਵੱਜਣ ਨਾਲ ਉਹ ਜਖਮੀ ਅਤੇ ਬੇਹੋਸ ਹੋ ਗਿਆ।

ਸਿੰਧ ਦਰਿਆ ਪਾਰ ਕਰਕੇ ਸਿਕੰਦਰ ਯੂਨਾਨ ਨੂੰ ਮੁੜ ਪਿਆ ਅਤੇ ਰਸਤੇ ਵਿੱਚ ਹੀ ਸੰਨ 323 (ਈਸਾ ਤੋਂ ਪਹਿਲਾਂ) ਵਿੱਚ ਬਾਬਲ ਦੇ ਅਸਥਾਨ ਤੇ ਉਸਦਾ ਦੇਹਾਂਤ ਹੋ ਗਿਆ। ਸਿਕੰਦਰ ਪੰਜਾਬ ਵਿੱਚ ਆਪਣਾ ਰਾਜ ਪੱਕਾ ਨਾ ਕਰ ਸਕਿਆ। ਪੰਜਾਬੀਆਂ ਦੀ ਸੂਰਮਗਤੀ ਅਤੇ ਦੇਸ ਦੀ ਆਜਾਦੀ ਨੂੰ ਬਚਾਉਣ ਲਈ ਉਨ੍ਹਾਂ ਦੀਆਂ ਜਾਨਾਂ ਹੂਲ ਕੇ ਅਤੇ ਮੁਕਾਬਲਾ ਕਰਨ ਦੀ ਦਲੇਰੀ ਦੀ ਚਰਚਾ, ਯੂਨਾਨੀਆਂ ਨੇ ਆਪਣੇ ਦੇਸ ਵਿੱਚ ਵੀ ਕੀਤੀ ਜੋ ਅਰਬ ਦੇ ਬਹੁਤ ਹੀ ਲਾਗੇ ਹੈ।

ਮੁਸਲਮਾਨ ਮੁਜਾਹਿਦ ਜੋ ਹਜਰਤ ਮੁਹੰਮਦ ਸਾਹਿਬ ਦੇ ਦੇਹਾਂਤ ਤੋਂ ਬਾਅਦ ਅੱਸੀਆਂ ਵਰ੍ਹਿਆਂ ਵਿੱਚ ਰਹਿੰਦੇ ਏਸੀਆ ਤੋਂ ਯੂਰਪ ਨੂੰ ਲਿਤਾੜਦੇ ਹੋਏ ਧੁਰ ਸਪੇਨ ਤੱਕ ਜਾ ਪੁੱਜੇ ਸਨ, ਉਹ ਮੁਹੰਮਦ ਕਾਸਮ ਦੇ ਹਿੰਦੁਸਤਾਨ ਤੇ ਹਮਲਾ ਅਤੇ ਫਿਰ ਸੁਬਕਤਗੀਨ ਦੇ ਸਮੇਂ 977 ਈਸਵੀਂ ਤੱਕ (ਪੌਣੇ ਤਿੰਨ ਸੌ ਸਾਲ) ਪੰਜਾਬ ਵੱਲ ਨਹੀਂ ਵੱਧ ਸਕੇ। ਪਰ ਜਦ ਹਾਲਾਤ ਬਦਲੇ ਤਾਂ ਗਜਨਵੀ ਅਤੇ ਗੌਰੀ ਲੁਟੇਰਿਆਂ ਨੇ ਧੰਨ ਦੌਲਤ ਵਾਸਤੇ ਪੰਜਾਬ ਉੱਪਰ ਹਮਲੇ ਕੀਤੇ ਅਤੇ ਅਜਿਹੀਆਂ ਲੁੱਟਾਂ ਮਚਾਈਆਂ, ਕਤਲੇਆਮ ਕੀਤਾ, ਅੱਗਾਂ ਲਾਈਆਂ, ਮੰਦਰ ਢਾਹੇ ਅਤੇ ਸਹਿਰਾਂ ਦੇ ਸਹਿਰ ਤਬਾਹ ਕੀਤੇ ਅਤੇ ਇਸ ਤਰ੍ਹਾਂ ਲੋਕਾਂ ਨੂੰ ਅੰਨੇਵਾਹ ਗੁਲਾਮ ਬਣਾ ਕੇ ਖੱਜਲ-ਖਵਾਰ ਕੀਤਾ ਕਿ ਪੰਜਾਬੀ ਇਸ ਅਤਿਆਚਾਰੀ ਹਨੇਰੀ ਅੱਗੇ ਤਰਾਹ-ਤਰਾਹ ਕਰਨ ਲੱਗ ਪਏ ਅਤੇ ਨਿਰਾਦਰੀ ਅਤੇ ਮੌਤ ਦੇ ਡਰ ਨਾਲ ਇਤਨੇ ਸਹਿਮ ਗਏ ਕਿ ਇੰਨ੍ਹਾਂ ਵਿਦੇਸੀ ਜਰਵਾਣਿਆਂ ਅੱਗੇ ਉਨ੍ਹਾਂ ਨੂੰ ਬੋਲ ਸਕਣ ਦਾ ਵੀ ਹੌਸਲਾ ਨਾ ਹੋ ਸਕਿਆ। 977 ਈਸਵੀ ਵਿੱਚ ਸੁਬਕਤਗੀਨ ਦੀ ਜਿੱਤ ਤੋਂ ਬਾਅਦ, ਮੁਸਲਮਾਨ ਹਿੰਦੁਸਤਾਨ ਦੇ ਕਰਤਾ ਧਰਤਾ ਅਤੇ ਐਸੇ ਮਾਲਕ ਬਣ ਬੈਠੇ ਜਿਵੇਂ ਕਿ ਮਨੁੱਖ ਪਸੂਆਂ ਦੇ ਮਾਲਕ ਹੁੰਦੇ ਹਨ। ਸੁਲਤਾਨ ਸਬੁਕਤਗੀਨ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਮੁਹੰਮਦ ਗਜਨਵੀ ਤਖਤ ਤੇ ਬੈਠਿਆ। ਮਜ੍ਹਬੀ ਜੋਸ ਵਿੱਚ ਉਸ ਨੇ ਬੜੇ ਜੁਲਮ ਕੀਤੇ, ਬੜੀਆਂ ਸਭਿੱਅਤਾਹੀਣ ਵਧੀਕੀਆਂ ਕੀਤੀਆਂ। ਹਿੰਦੂਆਂ ਦੇ ਧਾਰਮਿਕ ਅਸਥਾਨ ਅਤੇ ਮੰਦਰਾਂ ਦੀ ਨਾ ਕੇਵਲ ਪਵਿੱਤਰਤਾ ਹੀ ਭੰਗ ਕੀਤੀ, ਸਗੋਂ ਉਨ੍ਹਾਂ ਨੂੰ ਲੁੱਟਿਆ, ਮੂਰਤੀਆਂ ਨੂੰ ਤੋੜਿਆ ਤੇ ਉਨ੍ਹਾਂ ਦਾ ਖੁਰਾ ਖੋਜ ਹੀ ਮਿਟਾ ਦਿੱਤਾ। ਉਨ੍ਹਾਂ ਦੀ ਥਾਂ ਤੇ ਮਸਜਿਦਾਂ ਬਣਾ ਦਿੱਤੀਆਂ ਮੁਹੰਮਦ ਗਜਨਵੀ ਦੇ ਬਾਅਦ ਜਿਹੜਾ ਵੀ ਮੁਸਲਮਾਨਾਂ ਦਾ ਫਿਰਕਾ ਜਾਂ ਖਾਨਦਾਨ ਇੱਕ ਦੂਜੇ ਦੇ ਮਗਰੋਂ ਆਇਆ, ਸਾਰਿਆਂ ਨੇ ਹੀ ਹਿੰਦੂਆਂ ਉੱਪਰ ਜੁਲਮ ਭਰਿਆ ਸਲੂਕ ਜਾਰੀ ਰੱਖਿਆ। ਹੋ ਸਕਦਾ ਸੀ ਕਿ ਹਿੰਦੂ ਮਜਹਬ ਦੀ ਹਸਤੀ ਜੋ ਟਿਮਟਮਾਉਂਦੇ ਦੀਵੇ ਦੀ ਲਾਟ ਦਾ ਰੂਪ ਧਾਰਨ ਕਰ ਗਈ ਸੀ, ਮੁਗਲਾਂ ਦੀ ਜਾਬਰ ਤਲਵਾਰ ਇਸ ਨੂੰ ਸਦਾ ਲਈ ਬੁਝਾ ਦਿੰਦੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਹੱਥ ਉਸ ਤੇ ਰੱਖ ਕੇ ਉਸ ਨੂੰ ਗੁਲ ਹੋਣ ਤੋਂ ਸਦਾ ਲਈ ਬਚਾ ਲਿਆ।

ਇਸ ਸਮੇਂ ਬਾਹਰੋਂ ਆ ਕੇ ਪੰਜਾਬ ਵਿੱਚ ਵੱਸ ਗਏ ਮੁਸਲਮਾਨ ਤੇ ਪੰਜਾਬ ਦੇ ਪੁਰਾਣੇ ਵਸਨੀਕਾਂ ਦੇ ਮੁਸਲਮਾਨ ਹੋ ਜਾਣ ਨਾਲ ਮੁਸਲਮਾਨ ਧਰਮ ਵਾਲਿਆਂ ਦੀ ਗਿਣਤੀ ਚੋਖੀ ਵੱਧ ਗਈ। ਵਕਤ ਦੇ ਹਾਕਮਾਂ ਨੇ ਨਵੇਂ ਬਣੇ ਮੁਸਲਮਾਨਾਂ ਨੂੰ ਰਾਜ ਕਾਜ ਵਿੱਚ ਕੰਮ ਦਿੱਤਾ ਤੇ ਇਹੀ ਕਾਰਨ ਬਣਿਆ ਕਿ ਪੰਜਾਬੀ ਮੁਸਲਮਾਨ ਬਾਹਰੋਂ ਆਏ ਮੁਸਲਮਾਨਾਂ ਦੇ ਪੱਖੀ ਬਣ ਗਏ।

ਇਹ ਕੁਦਰਤੀ ਗੱਲ ਹੈ ਕਿ ਪਾਠਕ ਜਾਨਣਾ ਚਾਹੁਣਗੇ ਕਿ ਉਹ ਪੰਜਾਬੀ ਜਿਹੜੇ ਸਿਕੰਦਰ ਦਾ ਟਾਕਰਾ ਕਰ ਸਕਦੇ ਸੀ ਉਹ ਛੋਟੀ ਛੋਟੀ ਰਿਆਸਤਾਂ ਜਿਵੇਂ ਗਜਨੀ ਤੇ ਗੌਰੀ ਤੋਂ ਕਿਵੇਂ ਮਾਤ ਖਾ ਗਏ? ਗਜਨੀ ਕਿਵੇਂ ਪੰਜਾਬ ਨੂੰ ਜਿੱਤ ਸਕਿਆ? ਉਹ ਇਥੋਂ ਲੰਘ ਕੇ ਹੀ ਸੋਮਨਾਥ ਦੇ ਮੰਦਰ ਦੀਆਂ ਮੂਰਤੀਆਂ ਦੀ ਬੇਅਦਬੀ ਕਰ ਆਇਆ ਤੇ ਵਾਪਸ ਫਿਰ ਗਜਨੀ ਪਹੁੰਚ ਗਿਆ। ਹੁਣ ਯੁੱਗ ਵਿਗਿਆਨਕ ਹੈ ਅਤੇ ਅੱਜ ਦੇ ਨੌਜਵਾਨ ਨਿਰਾ-ਪੁਰਾ ਕਹਾਣੀਆਂ ਵਿੱਚ ਵਿਸਵਾਸ ਨਹੀਂ ਕਰਦੇ। ਪੜਚੋਲ ਉਨ੍ਹਾਂ ਦੀ ਕਸੌਟੀ ਹੈ। ਆਉ ਇਸ ਵਿਸੇ ਨੂੰ ਥੋੜ੍ਹਾ ਜਿਹਾ ਵਿਸਤਾਰ ਨਾਲ ਉਲੀਕਿਆ ਜਾਵੇ । ਸੰਨ 997 ਈਸਵੀ ਵਿੱਚ ਜੈਪਾਲ ਪੰਜਾਬ ਦਾ ਰਾਜਾ ਸੀ

ਜਿਸ ਦੀ ਰਾਜਧਾਨੀ ਲਾਹੌਰ ਸੀ। ਉਹ ਰਾਜਪੂਤ ਸੀ। ਬਹਾਦਰੀ ਵਿੱਚ ਉਸ ਦਾ ਕੋਈ ਸਾਨੀ ਨਹੀਂ ਸੀ। ਪਰਜਾ ਉਸ ਨੂੰ ਬਹੁਤ ਪਿਆਰ ਕਰਦੀ ਸੀ। ਪਰਜਾ ਦੀ ਹੀ ਸਿਕਾਇਤ ਤੇ ਕਿ 20-25 ਆਦਮੀਆਂ ਦੇ ਟੋਲੇ ਤੁਰਕ ਪਠਾਣਾਂ ਦੇ ਜੋ ਗਜਨੀ ਦੇ ਵਸਨੀਕ ਸਨ, ਦੇਰ ਰਾਤ ਪੰਜਾਬ ਦੀਆਂ ਸਰਹੱਦਾਂ ਵਿੱਚ ਚੋਰੀਆਂ ਤੇ ਡਾਕੇ ਮਾਰ ਕੇ ਹਨੇਰੇ ਵਿੱਚ ਅਲੋਪ ਹੋ ਜਾਂਦੇ ਤਨ, ਉਹ ਇਸ ਕਰਕੇ ਬਹੁਤ ਤੰਗ ਸਨ, ਰਾਜੇ ਜੈਪਾਲ ਨੇ ਆਪਣੇ ਦਰਬਾਰੀਆਂ ਨਾਲ ਸਲਾਹ ਮਸਵਰਾ ਕਰਕੇ ਸੁਬਕਤਗੀਨ ਨੂੰ ਜੋ ਗਜਨੀ ਦਾ ਸੁਲਤਾਨ ਸੀ ਨੂੰ ਆਪਣੇ ਦੂਤ ਰਾਂਹੀ ਤਾੜਨਾ ਕੀਤੀ, ਪਰ ਉਸ ਦਾ ਕੁਝ ਤਸਲੀਬਖਸ ਨਤੀਜਾ ਨਾ ਨਿਕਲਿਆ। ਰਾਜਾ ਜੈਪਾਲ ਨੇ ਤੰਗ ਆ ਕੇ ਗਜਨੀ ਤੇ ਹਮਲਾ ਕਰ ਦਿੱਤਾ। ਇਹ ਛੋਟੀ ਜਿਹੀ ਰਿਆਸਤ ਸੀ ਤੇ ਸਾਰਾ ਇਲਾਕਾ ਰੇਗਿਸਤਾਨੀ ਸੀ। ਸੁਬਕਤਗੀਨ ਹਾਰ ਗਿਆ ਤੇ ਜੈਪਾਲ ਸਾਹਮਣੇ ਉਸ ਨੂੰ ਹਾਜਰ ਕੀਤਾ ਗਿਆ। ਕਰਨੀ ਰੱਬ ਦੀ ਕੁਝ ਅਜੇਹੀ ਹੋਈ ਕਿ ਉਸ ਵਕਤ ਬਹੁਤ ਹੀ ਹਨੇਰੀ ਆਈ। ਇਹ ਕੋਈ ਪਹਿਲੀ ਦਫਾ ਨਹੀਂ ਸੀ ਹੋਇਆ ਹਨੇਰੀਆਂ ਉਥੇ ਆਉਂਦੀਆਂ ਹੀ ਰਹਿੰਦੀਆਂ ਸਨ, ਪਰ ਇਸ ਦਫਾ ਤੂਫਾਨ ਕਾਫੀ ਤਗੜਾ ਸੀ। 4-5 ਦਿਨ ਦੀ ਹਨੇਰੀ ਨੇ ਸਾਰੀ ਵਿਵਸਥਾ ਗੜਬੜ ਕਰ ਦਿੱਤੀ। ਇਸ ਹਨੇਰੀ ਦਾ ਗਜਨੀ ਦੀਆਂ ਫੌਜਾਂ ਨੇ ਪੂਰਾ ਲਾਭ ਉਠਾਇਆ ਤੇ ਜੈਪਾਲ ਦੀਆਂ ਫੌਜਾਂ ਤੇ ਮੁੜ ਹਮਲਾ ਕਰ ਦਿੱਤਾ। ਜੈਪਾਲ ਦੇ ਸੈਨਿਕ ਹਨੇਰੀ ਤੂਫਾਨ ਵਿੱਚ ਲੜਣ ਦੀ ਸਿਖਲਾਈ ਤੋਂ ਕੋਰੇ ਸਨ। ਮੁਸਲਮਾਨ ਤੁਰਕਾਂ ਨੇ ਜੈਪਾਲ ਨੂੰ ਕੈਦੀ ਬਣਾ ਲਿਆ ਤੇ ਸੁਬੁਕਤਗੀਨ ਰਿਹਾ ਹੋ ਗਿਆ ਕਿਉਂਕਿ ਉਸ ਇਲਾਕੇ ਵਿੱਚ ਹਿੰਦੂ ਰਾਜੇ ਜੈਪਾਲ ਦਾ ਬਹੁਤ ਦਬਦਬਾ ਸੀ ਤੇ ਮੁਸਲਮਾਨ ਉਸ ਤੋਂ ਬਹੁਤ ਡਰਦੇ ਸਨ, ਉਨ੍ਹਾਂ ਨੂੰ ਇਹ ਵੀ ਡਰ ਸੀ ਕਿ ਜੈਪਾਲ ਤੋਂ ਬਾਅਦ ਜਿਹੜਾ ਵੀ ਰਾਜ ਉਸ ਦੀ ਥਾਂ ਲਵੇਗਾ ਉਹ ਗਜਨੀ ਤੇ ਬਹੁਤ ਜੁਲਮ ਕਰੇਗਾ ਇਸ ਲਈ ਫੈਸਲਾ ਇਹ ਹੋਇਆ ਕਿ ਜੈਪਾਲ ਨੂੰ ਆਜਾਦ ਕਰਕੇ ਲਾਹੌਰ ਜਾਣ ਦਿੱਤਾ ਜਾਵੇ ਹਰਜਾਨੇ ਵੱਜੋਂ ਜੈਪਾਲ ਨੇ 10 ਲੱਖ ਦੀਰਮ ਭੇਜਣ ਦਾ ਵਾਅਦਾ ਕੀਤਾ। ਉਦੋਂ ਦੀਰਮ ਦਾ ਮੁਲ 20 ਪੈਸਿਆਂ ਦੇ ਬਰਾਬਰ ਸੀ। ਪਰ ਲਾਹੌਰ ਵਾਪਸ ਪਹੁੰਚ ਕੇ ਜੈਪਾਲ ਚਾਹੁੰਦੇ ਹੋਏ ਵੀ 10 ਲੱਖ ਦੀਰਮ ਨਾ ਭੇਜ ਸਕਿਆ। ਸੰਸਾਰ ਪ੍ਰਸਿੱਧ ਹਿਸਟੋਰੀਅਨ ਡਬਲਿਯੂ ਡਬਲਿਯੂ ਹਨਟਰ ਆਪਣੀ ਕਿਤਾਬ ਦੀ ਬਰੀਫ ਹਿਸਟਰੀ ਆਫ. ਇੰਡੀਆਂ ਦੇ ਪੰਨਾ 113 ਉੱਪਰ ਇਸ ਦਾ ਜਿਕਰ ਇਸ ਤਰ੍ਹਾਂ ਕਰਦਾ ਹੈ ਕਿ ਰਾਜਾ ਜੈਪਾਲ ਦੇ ਦਰਬਾਰ ਵਿੱਚ ਸੱਜੇ ਹੱਥ ਬ੍ਰਾਹਮਣ ਬੈਠੇ ਸਨ ਤੇ ਖੱਬੇ ਪਾਸੇ ਵਜੀਰ ਅਤੇ ਫੌਜੀ ਜਰਨੈਲ ਸਨ। ਬ੍ਰਾਹਮਣ, ਸੁਲਤਾਨ ਸੁਬਕਤਗੀਨ ਨੂੰ ਹਰਜਾਨਾ ਭੇਜਣ ਦੇ ਹੱਕ ਵਿੱਚ ਨਹੀਂ ਸਨ ਜਦਕਿ ਵਜੀਰ ਤੇ ਫੌਜੀ ਸਲਾਹਕਾਰ ਸੰਧੀ ਅਨੁਸਾਰ ਹਰਜਾਨਾ ਭੇਜਣਾ ਚਾਹੁੰਦੇ ਸੀ। ਫੌਜੀ ਸਲਾਹਕਾਰਾਂ ਨੂੰ ਗੁਪਤਚਰਾਂ ਤੋਂ ਸੂਚਨਾ ਮਿਲ ਚੁੱਕੀ ਸੀ ਕਿ ਸੁਬਕਤਗੀਨ ਦੇ ਹਮਲਾ ਕਰਨ ਦੀ ਸੂਰਤ ਵਿੱਚ ਕੋਈ ਹਿੰਦੂ ਰਾਜਾ ਆਪਣੀਆਂ ਫੌਜਾਂ ਜੈਪਾਲ ਦੀ ਸਹਾਇਤਾ ਲਈ ਨਹੀਂ ਭੇਜਣਗੇ, ਪਰ ਫਿਰ ਵੀ ਰਾਜਾ ਜੈਪਾਲ ਨੂੰ ਬ੍ਰਾਹਮਣਾਂ ਦੀ ਹੀ ਗੱਲ ਮੰਨਣੀ ਪਈ। ਉਨ੍ਹਾਂ ਦਿਨਾਂ ਵਿੱਚ ਬ੍ਰਾਹਮਣਾ ਦੇ ਫੈਸਲੇ ਨੂੰ ਟਾਲਿਆ ਨਹੀਂ ਸੀ ਜਾ ਸਕਦਾ ਸੋ ਸੰਧੀ ਟੁੱਟ ਗਈ। ਸੰਧੀ ਟੁੱਟਣ ਦੇ ਨਾਲ ਹੀ ਲੜਾਈ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਜੰਗ ਜਿੱਤਣ ਲਈ ਪਹਿਲੀ ਤੇ ਵਿਸੇਸ ਲੋੜ ਲੋਕਾਂ ਦੀ ਮਾਨਸਿਕਤਾ ਅਤੇ ਮਨੋਬਲ ਦੀ ਹੁੰਦੀ ਹੈ। ਜੋ ਪਰਜਾ ਰਾਜੇ ਦੇ ਨਾਲ ਜੰਗ ਵਿੱਚ ਮਰ ਮਿੱਟਣ ਨੂੰ ਤਿਆਰ ਹੋ ਤਾਂ ਅੱਧੀ ਤੋਂ ਵੱਧ ਲੜਾਈ ਜਿੱਤੀ ਸਮਝੋ, ਬਾਕੀ ਕੰਮ ਸੈਨਾ ਨੇ ਕਰਨਾ ਹੁੰਦਾ ਹੈ। ਗਜਨੀ ਦੇ ਕਬੀਲਿਆਂ ਵਿੱਚ ਇਹ ਰੋਸ ਸੀ ਕਿ ਰਾਜਾ ਜੈਪਾਲ ਨੇ ਆਪਣਾ ਵਚਨ ਕਿਉਂ ਨਹੀਂ ਨਿਭਾਇਆ? ਇਸ ਲਈ ਜਹਾਦ ਦੇ ਝੰਡੇ ਥੱਲੇ ਉਹ ਧਰਮ ਯੁੱਧ ਲਈ ਇੱਕਠੇ ਹੋਣਾ ਸੁਰੂ ਹੋ ਗਏ। ਇਸ ਧਰਮ ਯੁੱਧ ਵਿੱਚ ਗਜਨਵੀਆਂ ਨੂੰ ਬਲੋਚ, ਗੌਰ, ਤੁਰਕ, ਅਫਰੀਦੀ ਪਖਤੂਨ, ਬਾਰਕ, ਜਈ ਦੇ ਕਬੀਲਿਆਂ ਨੇ ਜੀਣ ਤੇ ਮਰਨ ਲਈ ਮੱਦਦ ਦਿੱਤੀ। ਧਰਮ ਤੇ ਮਜ੍ਹਬ ਦੇ ਨਾ ਤੇ ਉਹ ਮਰ ਮਿਟਣ ਲਈ ਤਿਆਰ ਹੋ ਗਏ। ਉਨ੍ਹਾਂ ਦੇ ਸੈਨਿਕ ਬਲ ਲਾਹੌਰੀਆਂ ਦੇ ਸੈਨਿਕ ਬਲ ਨਾਲੋਂ ਤਿੰਨ ਗੁਣਾ ਵੱਧ ਸੀ। ਜੈਪਾਲ ਦੇ ਸੈਨਿਕ ਸੱਜਰੇ ਸੱਜਰੇ ਹਾਰ ਕੇ ਆਏ ਸਨ ਅਤੇ ਉਨ੍ਹਾਂ ਵਿੱਚ ਡਰ ਤੇ ਭੈ ਨੇ ਜਗ੍ਹਾਂ ਲਈ ਹੋਈ ਸੀ। ਆਮ ਸੈਨਿਕਾਂ ਦਾ ਉਹੀ ਮਨੋਬਲ ਬਹੁਤ ਹੀ ਕਮਜੋਰ ਸੀ। ਬ੍ਰਾਹਮਣਾ ਦੀਆਂ ਗਲਤ ਨੀਤੀਆਂ ਕਾਰਨ ਆਮ ਜਨਤਾ ਨਾ ਖੁਸ. ਸੀ। ਕੋਈ ਧਰਮ ਦਾ ਅਜਿਹਾ ਕੰਮ ਨਹੀਂ ਸੀ ਜਿਸ ਵਿੱਚ ਸਾਰੇ ਹਿੰਦੂ ਸਾਮਲ ਹੋ ਸਕਣ। ਉਸ ਵੇਲੇ ਸਥਿਤੀ ਇਹ ਸੀ ਕਿ ਇੱਕ ਟੱਬਰ ਵਿੱਚ ਹੀ ਦਰਜਨਾਂ ਵੱਖ ਵੱਖ ਮੱਤ ਸਨ। ਇਕ

ਗਣੇਸ. ਦਾ ਪੁਜਾਰੀ ਸੀ ਤਾਂ ਦੂਜਾ ਭਰਾ ਸੂਰਜ ਦਾ, ਤੀਜਾ ਸਿਵ ਜੀ ਦਾ, ਚੌਥਾ ਹਨੂਮਾਨ ਭਗਤ ਸੀ। ਕੋਈ ਸੰਨਿਆਸੀ ਸੀ ਤਾਂ ਕੋਈ ਵੇਦਾਂਤੀ ਸੀ। ਇਸ ਕਰਕੇ ਆਪਸ ਵਿੱਚ ਕ੍ਰੋਧ, ਘ੍ਰਿਣਾ ਤੇ ਵੈਰ ਵਿਰੋਧ ਬਹੁਤ ਸੀ। ਦੇਸ ਭਗਤੀ ਤੇ ਕੌਮੀ ਦਰਦ ਦਾ ਨਾਮ ਨਿਸਾਨ ਵੀ ਨਹੀਂ ਸੀ। ਸਮਾਜਿਕ ਸਾਂਝ ਬਿਲਕੁਲ ਹੀ ਖਤਮ ਹੋ ਚੁੱਕੀ ਸੀ। ਇਨ੍ਹਾਂ ਸਥਿਤੀਆਂ ਨੂੰ ਸਮਝਦੇ ਹੋਏ ਉਦੋਂ ਦੇ ਸੈਨਿਕ ਅਧਿਕਾਰੀ ਨਹੀਂ ਸੀ ਚਾਹੁੰਦੇ ਕਿ ਜਹਾਦੀ ਮੁਸਲਮਾਨ, ਪੰਜਾਬ ਤੇ ਹਮਲਾ ਕਰਨ, ਪਰ ਬ੍ਰਾਹਮਣਾ ਅੱਗੇ ਉਨ੍ਹਾਂ ਦੀ ਪੇਸ ਨਾ ਗਈ। ਜੰਗ ਹੋਈ, ਹਿੰਦੂ ਬੁਰੀ ਤਰਾਂ ਪ੍ਰਾਜਿਤ ਹੋ ਗਏ। ਰਾਜਾ ਜੈਪਾਲ ਜੀ ਨੇ ਆਪਣੇ ਆਪ ਨੂੰ ਅਗਨੀ ਕੁੰਡ ਦੇ ਹਵਾਲੇ ਕਰ ਦਿੱਤਾ। ਜੇਤੂ ਗਜਨੀ ਬਣ ਗਏ ਤੇ ਉਨ੍ਹਾਂ ਨੇ ਪੰਜਾਬੀਆਂ ਦੀ ਬਹੁਤ ਦੁਰਗਤ ਬਣਾਈ। ਇਨ੍ਹਾਂ ਜਰਵਾਣਿਆਂ ਅੱਗੇ ਖੜੇ ਹੋਣ ਦਾ ਸਾਹਸ ਅਗਲੇ 700-800 ਸਾਲਾਂ ਲਈ ਕਰੀਬ ਕਰੀਬ ਖਤਮ ਹੋ ਗਿਆ। ਇੱਕ ਸਾਇਰ ਨੇ ਠੀਕ ਹੀ ਲਿਖਿਆ ਹੈ ਕਿ:

ਵੋਹ ਵਕਤ ਕੀ ਦਖਾ ਹੈ
ਤਾਰੀਖ ਕੀ ਗਿਹਰਾਇਓਂ ਨੇ
ਲਮਹੋਂ ਨੇ ਖਤਾ ਕੀ ਥੀ
ਸਦੀਓਂ ਨੇ ਸਜਾ ਪਾਈ

ਕਾਫਰਾਂ ਤੋਂ ਜਜੀਆ ਲੈਣਾ, ਮੁਸਲਮਾਨਾਂ ਦੀ ਧਾਰਮਕ ਰੁੱਚੀ ਹੈ। ਪੰਜਾਬ ਨੂੰ ਜਿੱਤਣ ਤੋਂ ਬਾਅਦ ਮੁਸਲਮਾਨਾਂ ਨੇ ਬਾਕੀ ਹਿੰਦੁਸਤਾਨ ਵਿੱਚ ਵੀ ਜੰਗਾਂ ਕੀਤੀਆਂ ਤੇ ਲੜਾਈਆਂ ਜਿੱਤੀਆਂ। ਹਿੰਦੂ ਕੌਮ ਲਈ ਆਪਣੇ ਧਰਮ ਅਸਥਾਨਾਂ ਦੀ ਰੱਖਿਆ ਕਰਨ ਦਾ ਬਲ ਮਿਟ ਚੁੱਕਾ ਸੀ। ਆਪਣੀਆਂ ਧੀਆਂ ਭੈਣਾਂ ਦੀ ਰੱਖਿਆ ਕਰਨ ਦੀ ਹਿੰਮਤ ਵੀ ਅਲੋਪ ਹੋ ਗਈ ਸੀ।

ਸੁਬਕਤਗੀਨ ਨੇ ਸੰਨ 977 ਈ: ਵਿੱਚ ਭਾਰਤ ਤੇ ਹਮਲਾ ਕੀਤਾ ਤੇ ਭਾਰਤ ਦੀ ਗੁਲਾਮੀ ਦੀ ਸੁਰੂਆਤ ਹੋਈ। ਗੁਰੂ ਤੇਗ ਬਹਾਦਰ ਨੂੰ ਸੰਨ 1675 ਈ: ਵਿੱਚ ਔਰੰਗਜੇਬ ਦੇ ਕਠੋਰ ਮਜਹਬੀ ਵਿਚਾਰਾਂ ਨੇ ਸਹੀਦ ਕਰਕੇ ਇੱਕ ਮਹਾਨ ਗਲਤੀ ਕੀਤੀ।। ਗੁਰੂ ਤੇਗ ਬਹਾਦਰ ਦੀ ਸਹੀਦੀ ਇੱਕ ਐਸੀ ਆਹੂਤੀ ਸੀ ਜਿਸ ਕਰਕੇ ਨੰਨ੍ਹੇ ਜਿਹੇ ਨੌ ਸਾਲ ਦੇ ਬਾਲਕ ਗੋਬਿੰਦਰਾਏ ਦੇ ਦਿਲ ਵਿੱਚ ਦੇਸ ਪਿਆਰ ਤੇ ਕੌਮ ਪਿਆਰ ਦੀ ਜੋਤ ਜਾਗ ਪਈ। ਉਸ ਦਾ ਨਤੀਜਾ ਮੁਗਲਾਂ ਦਾ ਨਾਸ ਤੇ ਪੰਜਾਬ ਦੀ ਅਜਾਦੀ ਸੀ।

ਦਸਮ ਪਿਤਾ ਬਾਰੇ ਕਈ ਵਿਦਵਾਨ ਲਿਖ ਚੁੱਕੇ ਹਨ ਤੇ ਕਈ ਹੋਰ ਲਿਖ ਰਹੇ ਹਨ, ਪਰ ਇਸ ਲੇਖ ਰਾਂਹੀ ਇਤਨਾ ਕੁ ਲਿਖਣਾ ਕਾਫੀ ਹੈ ਕਿ ਗੁਰੂ ਸਾਹਿਬ ਨੇ ਹਿੰਦੂਆਂ ਦੀ ਸਦੀਆਂ ਦੀ ਪ੍ਰਾਧੀਨਤਾ ਦਾ ਕਾਰਨ ਉਨ੍ਹਾਂ ਦਾ ਗਲਤ ਸਮਾਜਕ ਰਹੁ-ਰੀਤੀਆਂ, ਗਲਤ ਧਾਰਮਕ ਪ੍ਰੰਪਰਾਵਾਂ, ਛੂਤ ਛਾਤ, ਊਚ ਨੀਚ ਅਤੇ ਵੱਖ ਵੱਖ ਫਿਰਕਿਆਂ ਵਿੱਚ ਵੰਡੇ ਜਾਣ ਵਿੱਚ ਵੇਖਿਆ। ਇੱਕ ਦਫਾ ਰੋਗ ਦੀ ਤਸਖੀਸ ਹੋ ਜਾਵੇ ਬਿਮਾਰੀ ਦਾ ਇਲਾਜ ਸੰਭਵ ਹੋ ਜਾਂਦਾ ਹੈ। ਗੁਰੂ ਸਾਹਿਬ ਨੇ ਉਦੋਂ 1699 ਈਸਵੀ ਵਿੱਚ ਖਾਲਸਾ ਸਾਜ ਕੇ ਭਾਰਤੀ ਕੌਮ ਜੋ ਮੁਰਦਾ ਹੋ ਚੁੱਕੀ ਸੀ, ਉਸ ਵਿੱਚ ਨਵੇਂ ਖੂਨ ਦਾ ਸੰਚਾਰ ਕੀਤਾ। ਕੌਮ ਦੀ ਉਦਾਸੀਨਤਾ ਨਿਰਬਲਤਾ, ਨਿਵਾਣਤ੍ਰਾ, ਨਿਰਲੱਜਤਾ ਅਤੇ ਖਤਿੱਤਤਾ ਦੂਰ ਕਰਕੇ ਨਵਾਂ ਸਾਹਸ ਤੇ ਬਲ ਪਰਵਾਨ ਕੀਤਾ ਜਿਸ ਦੇ ਫਲਸਰੂਪ ਸਦੀਆਂ ਤੋਂ ਜਰਵਾਣਿਆਂ ਅੱਗੇ ਝੁੱਕਦੇ ਆਏ ਲੋਕ ਤਲਵਾਰ ਹੱਥਾਂ ਵਿੱਚ ਲੈ ਕੇ ਧੌਣਾਂ ਉੱਚੀਆਂ ਕਰਕੇ ਅਤੇ ਛਾਤੀਆਂ ਤਾਣ ਕੇ ਵੈਰੀਆਂ ਦੇ ਅੱਗੇ ਆਣ ਖਲੋਤੇ। ਇਨ੍ਹਾਂ ਲੋਕਾਂ ਵਿੱਚ ਨੀਵੀਆਂ ਜਾਤਾਂ ਦੇ ਅਛੂਤ, ਦੁਕਾਨਾਂ ਤੇ ਤੱਕੜੀਆਂ ਤੋਲਣ ਵਾਲੇ, ਖੇਤਾਂ ਵਿੱਚ ਹੱਲ ਚਲਾਉਣ ਵਾਲੇ ਸਾਮਲ ਸਨ। ਇਨ੍ਹਾਂ ਸਭ ਲੋਕਾਂ ਦੇ ਹੱਥਾ ਵਿੱਚ ਮਾਲਾ ਦੇ ਨਾਲ ਨਾਲ ਭਾਲਾ ਫੜਾ ਕੇ ਇੱਕ ਬੁਜਦਿਲ ਕੌਮ ਨੂੰ ਬਲਵਾਨ ਤੇ ਨਿਰਭੈ ਕੌਮ ਵਿੱਚ ਬਦਲ ਦਿੱਤਾ। ਗੁਰੂ ਸਾਹਿਬ ਨੇ ਨਿਤਾਣੀ ਮਨੁੱਖਤਾ ਵਿੱਚ ਨਵਾਂ ਬਲ ਪੈਦਾ ਕੀਤਾ। ਜਿਸਦੇ ਫਲਸਰੂਪ ਪੰਜਾਬ ਮੁਗਲਾਂ ਤੋਂ ਨਾ ਸਿਰਫ ਆਜਾਦ ਹੋ ਗਿਆ ਸਗੋਂ ਪੰਜਾਬੀ ਫੌਜਾਂ ਨੇ ਖੈਬਰ ਦੀਆਂ ਚੋਟੀਆਂ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਨਿਸਚਿਤ ਕੀਤਾ ਬਸੰਤੀ ਨਿਸਾਨ ਝੁਲਾ ਕੇ ਉਲਟੀ ਗੰਗਾ ਵਹਾ ਦਿੱਤੀ। ਇਹ ਸੱਚਾਈ, ਇਤਿਹਾਸ ਦਾ ਹਿੱਸਾ ਹੈ ਕਿ ਜਦ ਬਾਕੀ ਦਾ ਹਿੰਦੁਸਤਾਨ ਗੁਲਾਮੀ ਦੇ ਜੂਲ੍ਹੇ ਥੱਲੇ ਰਿਝ ਰਿਹਾ ਸੀ, ਪੰਜਾਬ ਵਿੱਚ ਖਾਲਸਾ ਸਰਕਾਰ ਤੇ ਪੰਜਾਬੀਆਂ ਦਾ ਰਾਜ ਪੱਕੇ ਪੈਰੀਂ ਆ ਚੁੱਕਿਆ ਸੀ।

9417924009

# ਦੂਜਿਆਂ ਦੇ ਦਰਦ ਨੂੰ ਸਮਝ ਕੇ ਚੰਗੇ ਮਨੁੱਖ ਬਣਨ ਦੀ ਲੋੜ

*ਇੰਜੀ. ਮਨਵਿੰਦਰ ਸਿੰਘ ਗਿਆਸਪੁਰ*

ਅਸੀਂ ਸੱਭ ਗੁਰਦੁਆਰੇ, ਮੰਦਰ, ਮਸਜਿਦ, ਚਰਚ ਆਦਿ ਆਪੋ-ਆਪਣੇ ਧਾਰਮਿਕ ਅਸਥਾਨ ਜਾਂਦੇ ਹਾਂ । ਅਸੀਂ ਸਮਝਦੇ ਹਾਂ ਕਿ ਸਿਰਫ ਏਹੀ ਗੁਰੂ ਦਾ ਘਰ ਹੈ । ਗੁਰਦੁਆਰੇ ਦੇ ਅਰਥ ਅਸੀਂ ਏਹੀ ਕਰ ਰੱਖੇ ਨੇ 'ਗੁਰੂ ਦਾ ਘਰ' ਸਿਰਫ਼ ਏਹੋ ਗੁਰੂ ਦਾ ਘਰ ਹੈ । ਸਿਰਫ਼ ਤੇ ਸਿਰਫ਼ ਏਥੇ ਹੀ ਰੱਬ ਬੈਠਾ ਹੈ, ਇਸ ਕਰਕੇ ਏਥੇ ਹੀ ਅਸੀਂ ਝੂਠ ਨਹੀਂ ਬੋਲਣਾ, ਬਾਹਰ ਬੋਲ ਸਕਦੇ ਹਾਂ । ਸਿਰਫ ਏਥੇ ਹੀ ਅਸੀਂ ਕਿਸੇ ਨੂੰ ਮੰਦਾ ਨਹੀਂ ਬੋਲਣਾ, ਬਾਹਰ ਬੋਲ ਸਕਦੇ ਹਾਂ । ਏਥੇ ਅਸੀਂ ਲੰਗਰਾਂ ਦੇ ਪ੍ਰਵਾਹ ਚਲਾ ਦਿੰਦੇ ਹਾਂ, ਪਰ ਜਦੋਂ ਆਪਣੀ ਦੁਕਾਨ ਤੇ ਬੈਠੇ ਹੁੰਦੇ ਹਾਂ ਉਥੇ ਲਿਖ ਕੇ ਲਾਇਆ ਹੁੰਦਾ ਹੈ ਘੋੜਾ ਘਾਹ ਨਾਲ ਦੋਸਤੀ ਕਰੂ ਤਾਂ ਖਾਊਗਾ ਕੀ ਉਥੇ ਅਸੀਂ ਠੱਗੀ ਮਾਰਨ ਤੋਂ ਨਹੀਂ ਹਟਦੇ ।

ਅਸੀਂ ਮਿਲਾਵਟੀ ਮਾਲ ਖਰੀਦਦੇ ਹਾਂ ਤੇ ਉਸ ਨੂੰ ਉਚੀ ਕੀਮਤ ਤੇ ਵੇਚ ਕੇ ਖੁਸ਼ ਹੁੰਦੇ ਹਾਂ । ਮਿਲਾਵਟੀ ਤਾਂ ਖਰੀਦਦੇ ਹਾਂ ਕਿਉਂਕਿ ਚਾਰ ਪੈਸੇ ਉਸੇ ਵਿਚੋਂ ਹੀ ਬਚਦੇ ਹਨ । ਜਦੋਂ ਗੁਰੂ ਘਰ ਆਉਂਦੇ ਹਾਂ ਤਾ ਉਥੇ ਆ ਕੇ ਬੜੇ ਸ਼ਰੀਫ ਸਾਊ ਜਿਹੇ ਬਣ-ਬਣ ਕੇ ਦਿਖਾਉਂਦੇ ਹਾਂ । ਕੀ ਹੋ ਗਿਆ ਸਾਨੂੰ ? ਗੁਰਦੁਆਰੇ ਅਸੀਂ ਆਪਣੇ ਗੁਰੂ ਕੋਲੋਂ ਸਿਖਣ ਆਉਂਦੇ ਹਾਂ ਕਿ ਚੰਗੇ ਕੰਮ ਕਿਵੇਂ ਕਰਨੇ ਨੇ ? ਗੁਰਦੁਆਰਾ ਸਾਡਾ ਸਕੂਲ ਹੈ ਇਥੋਂ ਅਸੀਂ ਸਿਖਣਾ ਹੈ ਕਿ ਰੱਬ, ਅੱਲਾ, ਗਾਡ, ਹਰੇਕ ਦੇ ਅੰਦਰ ਹੈ ।

***"ਅਵਲ ਅਲਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ"***

ਇਸੇ ਨੂੰ ਅਸੀਂ ਪਛਾਨਣਾ ਹੈ । ਸਕੂਲ ਵਿਚੋਂ ਸਿਖ ਕੇ ਅਸੀਂ ਉਸ ਨੂੰ ਆਪਣੇ ਜੀਵਨ ਤੇ ਲਾਗੂ ਕਰਨਾ ਹੈ, ਨਾ ਕਿ ਦਿਖਾਵੇ ਦੇ ਕਰਮਕਾਂਡੀ ਬਣ, ਸ਼ਰੀਫਤਾ ਦਾ ਨਕਾਬ ਸਿਰਫ਼ ਗੁਰਦੁਆਰੇ ਆ ਕੇ ਹੀ ਚੜ੍ਹਾਉਣਾ ।ਸਿਖ ਨੇ ਕੋਈ ਨਕਾਬ ਨਹੀਂ ਪਹਿਨਣਾ । "ਸਾਬਤ ਸੂਰਤ ਦਸਤਾਰ ਸਿਰਾ" ਦਾ ਵੀ ਏਹੋ ਅਰਥ ਹੈ । ਜਿਵੇਂ ਅੰਦਰੋਂ ! ਉਵੇਂ ਹੀ ਬਾਹਰੋ ! ਸਾਬਤ ਸੂਰਤ ਰਹਿਣ ਦਾ ਮਤਲਬ ਹੀ ਏਹੋ ਹੈ ਕਿ ਕੁਦਰਤ ਨਾਲ ਇਕਮਿਕਤਾ ।

ਅਸੀਂ ਆਪਣੀ ਹੱਟੀ ਤੇ ਗਾਹਕ ਨੂੰ ਬੱਕਰਾ ਸਮਝ ਕੇ ਝਟਕਾਉਣ ਵਿੱਚ ਖੁਸੀ ਮਹਿਸੂਸ ਕਰਦੇ ਹਾਂ ਸਾਨੂੰ ਸਿਖਾਇਆ ਹੀ ਏਹੋ ਜਾਂਦਾ ਹੈ । ਸਾਡੇ ਘਰਾਂ, ਸਕੂਲਾਂ ਵਿੱਚ ਜੋ ਵੀ ਵਿੱਦਿਆ ਮਿਲ ਰਹੀ ਹੈ, ਸੱਭ ਪੈਸੇ ਬਣਾਉਣ ਦੀਆਂ ਮਸ਼ੀਨਾ ਬਣਾਉਣ ਤੇ ਲੱਗੇ ਹੋਏ ਹਨ । ਡਾਕਟਰ, ਇੰਜੀਨੀਅਰ, ਵਪਾਰੀ ਬਣਾਉਣ ਤੇ ਲੱਗੇ ਹੋਏ ਹਨ । ਚੰਗਾ ਮਨੁੱਖ ਬਣਾਉਣ ਦੀ ਕੋਈ ਵੀ ਗੱਲ ਨਹੀਂ ਕਰਦਾ । ਕੀ ਹੋ ਗਿਆ ਸਾਨੂੰ ?

ਅਸੀਂ ਮਨੁੱਖਾਂ ਨੇ ਵੰਡੀਆਂ ਪਾ ਰੱਖੀਆਂ ਨੇ, ਇਹ ਪੰਡਤ ਹੈ, ਇਹ ਜੱਟ ਹੈ, ਇਹ ਚਮਾਰ ਹੈ, ਇਹ ਭਾਪਾ ਹੈ, ਇਹ ਰਾਮਗੜੀਆ ਹੈ । ਅਸੀਂ ਆਪਣੇ ਗੁਰਦੁਆਰੇ ਵੀ ਵੰਡ ਰੱਖੇ ਨੇ, ਜੱਟਾਂ ਦਾ ਗੁਰਦੁਆਰਾ, ਰਵਿਦਾਸੀਆਂ ਦਾ ਗੁਰਦੁਆਰਾ, ਭਾਪਿਆਂ ਦਾ ਗੁਰਦੁਆਰਾ , ਰਾਮਗੜੀਆਂ ਦਾ ਗੁਰਦੁਆਰਾ । ਸੱਭ ਵਿੱਚ ਪ੍ਰਕਾਸ਼ ਇਕੋ ਗੁਰੂ ਗ੍ਰੰਥ ਸਾਹਿਬ ਜੀ ਦਾ ਹੁੰਦਾ ਹੈ ਪਰ ਅਸੀਂ ਵੰਡ ਰੱਖੇ ਨੇ, ਕਿਉਂ? ਕਿਉਂਕਿ ਸਾਨੂੰ ਵੰਡਣਾ ਆਉਂਦਾ ਹੈ ।

ਸਾਨੂੰ ਵੰਡਣ ਦੀ ਜ਼ਾਚ ਆ ਗਈ ਹੈ ਤਾਂ ਅਸੀ ਵੰਡ ਰੱਖੇ ਨੇ । ਅਸੀਂ ਆਪਣੇ ਗੁਆਂਢੀ ਨਾਲ ਵੀ ਬੋਲ ਨਹੀਂ ਸਕਦੇ । ਪਤੀ ਪਤਨੀ ਦੀ ਆਪਸ ਵਿੱਚ ਨਹੀਂ ਬਣਦੀ ਉਥੇ ਵੀ ਅਸੀਂ ਵੰਡੇ ਹੋਏ ਹਾਂ । ਪੁੱਤਰ ਦੀ ਮਾਪਿਆਂ ਨਾਲ ਨਹੀਂ ਬਣਦੀ । ਨੂੰਹ ਦੀ ਸੱਸ ਨਾਲ ਨਹੀਂ ਬਣਦੀ । ਧੀ ਦੀ ਮਾਂ ਪਿਉ ਨਾਲ ਨਹੀਂ ਬਣਦੀ । ਕਿਉਂ ?? ਕਿਉਂਕਿ ਸਾਡਾ ਅਹੰਕਾਰ ਹੀ ਸਾਨੂੰ ਮਿਲਣ ਨਹੀਂ ਦੇਂਦਾ।

ਸਾਡਾ ਹੰਕਾਰ ਹੀ ਹੈ ਜੋ ਸਾਨੂੰ ਕਹਿੰਦਾ ਹੈ ਕਿ ਉਹ ਚਮਾਰ ਹਨ ਉਹਨਾ ਕੋਲ ਨਹੀਂ ਬੈਠਣਾ, ਕਿਉਂਕਿ ਮੈਂ ਤਾਂ ਉਚੀ ਜਾਤ ਦਾ ਹਾਂ । ਸਾਡਾ ਅਹੰਕਾਰ ਸਾਡੇ ਘਰਾਂ ਵਿੱਚ ਕੰਮ ਕਰਦੀਆਂ ਮਾਵਾਂ ਭੈਣਾ ਨੂੰ ਗਾਲਾਂ ਨਾਲ ਸੰਬੋਧਨ ਕਰਕੇ ਬੁਲਾਉਂਦਾ ਹੈ । ਦਫਤਰਾਂ ਵਿੱਚ ਆਪਣੇ ਥੱਲੇ ਕੰਮ ਕਰਨ ਵਾਲਿਆਂ ਨੂੰ ਰੋਅਬ ਨਾਲ ਬੁਲਾਉਂਦੇ ਹਾਂ, ਜਦੋਂ ਪੁਛਿਆ ਜਾਵੇ ਤਾਂ ਤਰਕ ਵੀ ਅਜਿਹੇ ਦਿੰਦੇ

ਹਾਂ, "ਅਗਰ ਇਹਨਾ ਨੂੰ ਪਿਆਰ ਨਾਲ ਬੁਲਾਓਂਗੇ ਤਾਂ ਇਹ ਸਿਰ ਤੇ ਮੂਤਣਗੇ" । ਪਤੀ ਪਤਨੀ ਦੀ ਆਪਸੀ 'ਈਗੋ' ਹੀ ਇਕ ਦੂਜੇ ਨੂੰ, ਇਕ ਦੂਸਰੇ ਦੇ ਨੇੜੇ ਨਹੀਂ ਆਉਂਣ ਦਿੰਦੀ । ਪਤੀ ਕਹਿੰਦਾ ਹੈ ਮੈ ਇਸ ਤੋਂ ਸੁਪੀਰੀਅਰ ਹਾਂ, ਇਸ ਨੂੰ ਕੀ ਪਤਾ ਹੈ ਮੈਂ ਕਮਾਉਂਦਾ ਹਾਂ । ਪਤਨੀ ਸੋਚਦੀ ਹੈ ਮੈਂ ਕਿਉਂ ਬੁੱਢੇ ਬੁੱਢੀ ਦੀ ਸੇਵਾ ਕਰਾਂ ? ਮੈਂ ਕੋਈ ਇ੍ਹਨਾਂ ਦੇ ਘਰ ਦੀ ਨੌਕਰ ਹਾਂ । ਕੰਮ ਕਰਨ ਤੋਂ ਟਾਲਾ ਵੱਟਦੀ ਹੈ । ਪਰ ਉਹੀ ਜਦ ਗੁਰਦੁਆਰੇ, ਮੰਦਰ, ਮਸਜਿਦ, ਜਾਂ ਕਿਸੇ ਡੇਰੇ ਆਦਿ ਜਾਂਦੀ ਹੈ ਤਾਂ ਉਥੇ ਤਰਜੀਹ ਹੀ ਸੇਵਾ ਨੂੰ ਦਿੰਦੀ ਹੈ । ਕੀਰਤਨ ਉਸ ਤੋਂ ਸੁਣਿਆ ਨਹੀਂ ਜਾਂਦਾ । ਭਾਂਡੇ ਮਾਂਜਦੀ, ਪੋਚੇ ਮਾਰਦੀ, ਲੰਗਰ ਚੜਾਹ ਕੇ ਭੱਜੀ ਹੀ ਫਿਰਦੀ ਹੈ । ਧੀ ਸੋਚਦੀ ਹੈ ਕਿ ਇਸ ਬੁੱਢੇ ਮਾਂ ਬਾਪ ਨੂੰ ਕੀ ਪਤਾ ਮੈਂ ਸਿਰ ਖੁਦ ਕਰੂੰਗੀ । ਸਿਰਖੁਦ ਕਰਦੀ ਕਰਦੀ 'ਖੁਦਕੁਸ਼ੀ' ਦੀ ਨੌਬਤ ਤੱਕ ਪਹੁੰਚ ਜਾਂਦੀ ਹੈ ।

ਪੁੱਤਰ ਸੋਚਦਾ ਹੈ ਮੈਂ ਐਨੀ ਤਨਖਾਹ ਲੈਂਦਾ ਹਾਂ, ਐਨਾ ਕੰਮ ਕਰਦਾ ਹਾਂ, ਬੱਸ ਘਰ ਵਿੱਚ ਦਿਖਾਵਾ ਕਰਦਾ ਹੈ ਕਿ ਮੈਂ ਐਨਾ ਬਿਜ਼ੀ ਹਾਂ, ਬੁੱਢੇ ਮਾਂ ਬਾਪ ਨਾਲ ਬੋਲਦਾ ਨਹੀਂ । ਘਰ ਵਿੱਚ ਬੈਠਣ ਦਾ ਵੀ ਟਾਈਮ ਨਹੀਂ । ਬੱਸ ਭੱਜਿਆ ਫਿਰਦਾ ਹੈ, ਕਦੇ ਕੋਈ ਗੱਲ ਨਹੀਂ ਕਰਦਾ ਸਾਰਾ ਦਿਨ ਕੁੜਿਆ ਰਹਿੰਦਾ ਹੈ । ਪਰ ਜਦੋਂ ਉਸ ਦੇ ਦੋਸਤ ਆਉਂਦੇ ਹਨ ਉਹਨਾ ਨਾਲ ਬੜੀਆਂ ਹੱਸ-ਹੱਸ ਗੱਲਾਂ ਕਰੇਗਾ । ਬੜੇ ਜੋਸ਼-ਖਰੋਸ਼ ਨਾਲ ਮਿਲੇਗਾ । ਐਦਾਂ ਲੱਗਦਾ ਜਿਵੇਂ ਉਸ ਨੂੰ ਉਸ ਦਾ ਘਰ ਦੰਦੀਆਂ ਵੱਢਦਾ ਹੋਵੇ । ਇਕ ਅੰਗਰੇਜੀ ਕਹਾਣੀ ਬੜੀ ਪਿਆਰੀ ਤੇ ਸਿਖਿਆਦਾਇਕ ਹੈ। ਇਸ ਅੰਗਰੇਜੀ ਕਹਾਣੀ ਮੁਤਾਬਕ ਇਕ ਬੱਚਾ ਆਪਣੀ ਮਾਂ ਨਾਲ ਸੁਪਰਮਾਰਕੀਟ ਜਾਂਦਾ ਹੈ । ਉਸ ਬੱਚੇ ਨੂੰ ਕੁੱਤੇ (ਪੈਟਸ) ਪਾਲਣ ਦਾ ਸ਼ੌਕ ਹੈ । ਉਸ ਦੀ ਮਾਂ ਉਸ ਬੱਚੇ ਨੂੰ ਪੈਟਸ ਸ਼ਾਪ ਤੇ ਛੱਡ ਦਿੰਦੀ ਹੈ ਤੇ ਆਪ ਨਾਲ ਵਾਲੀਆਂ ਦੁਕਾਨਾਂ ਤੋਂ ਘਰ ਦੀ ਖਰੀਦਦਾਰੀ ਲਈ ਚਲੇ ਜਾਂਦੀ ਹੈ । ਬੱਚਾ ਕੁੱਤਿਆਂ ਨੂੰ ਦੇਖਣ ਲੱਗ ਜਾਂਦਾ ਹੈ, ਉਹ ਉਸ ਨੂੰ ਬੜੇ ਪਿਆਰੇ ਲੱਗਦੇ ਹਨ। ਉਹ ਉਹਨਾ ਵਿਚੋਂ ਕਿਸੇ ਇਕ ਨੂੰ ਖਰੀਦਣ ਬਾਰੇ ਸੋਚਦਾ ਹੈ । ਬੱਚਾ ਜਦੋਂ ਉਹਨਾਂ ਪੈਟਸ ਦਾ ਰੇਟ ਪੁੱਛਦਾ ਹੈ ਉਹ ਬੜੇ ਕੀਮਤੀ ਹੁੰਦੇ ਹਨ । ਬੱਚਾ ਦੁਕਾਨਦਾਰ ਨੂੰ ਕਹਿੰਦਾ ਹੈ ਕਿ ਉਸ ਕੋਲ ਸਿਰਫ 75 ਡਾਲਰ ਹਨ,ਉਸ ਨੂੰ ਕੋਈ ਸਸਤਾ ਪੈਟਸ ਦਿਖਾਵੇ । ਦੁਕਾਨਦਾਰ ਉਸ ਨੂੰ ਇਕ ਪਿਛਿਓਂ ਲੁਕਿਆ ਹੋਇਆ ਛੋਟਾ ਜਿਹਾ ਕੁੱਤਾ ਦਿਖਾਉਦਾ ਹੈ ਅਤੇ ਉਸ ਦਾ ਰੇਟ 75 ਡਾਲਰ ਦੱਸਦਾ ਹੈ ਅਤੇ ਨਾਲ ਹੀ ਦੱਸਦਾ ਹੈ ਕਿ ਇਹ ਲੰਗੜਾ ਹੈ । ਇਸ ਦੀ ਇਕ ਲੱਤ ਖਰਾਬ ਹੈ । ਬੱਚੇ ਨੂੰ ਉਹ ਕੁੱਤਾ ਪਸੰਦ ਆ ਜਾਂਦਾ ਹੈ । ਉਹ ਉਸ ਨੂੰ ਖਰੀਦਣ ਲਈ ਪੈਸਿਆਂ ਲਈ ਜਦ ਆਪਣੀ ਪੈਂਟ ਵਿਚ ਹੱਥ ਮਾਰਦਾ ਹੈ ਤਾਂ ਕੀ ਦੇਖਦਾ ਹੈ ਕਿ ਪੈਸੇ ਉਸ ਦੀ ਜੇਬ ਵਿਚ ਹੁੰਦੇ ਹੀ ਨਹੀਂ ।

ਬੱਚਾ ਕੁੱਤੇ ਨੂੰ ਗੋਦੀ ਵਿੱਚ ਚੁੱਕ ਲੈਂਦਾ ਹੈ ਤੇ ਆਪਣੀ ਮੰਮੀ ਦਾ ਇੰਤਜ਼ਾਰ ਕਰਨ ਲੱਗਦਾ ਹੈ । ਥੋੜੀ ਦੇਰ ਬਾਅਦ ਉਸ ਦੇ ਮੰਮੀ ਵੀ ਉਸ ਪੈਟਸ ਦੀ ਦੁਕਾਨ ਤੇ ਪਹੁੰਚ ਜਾਂਦੇ ਹਨ । ਉਸ ਦੀ ਮਾਂ ਬੱਚੇ ਨੂੰ ਆਖਦੀ ਹੈ ਕਿ ਬੇਟਾ ਤੂੰ ਕੋਈ ਵੀ ਪੈਟਸ ਖਰੀਦ ਸਕਦਾ ਏ ਪੈਸਿਆਂ ਦੀ ਕੋਈ ਪ੍ਰਾਬਲਮ ਨਹੀਂ । ਪਰ ਬੱਚਾ ਉਸੇ ਕੁੱਤੇ ਨੂੰ ਲੈਣ ਦੀ ਜਿਦ ਕਰਨ ਲੱਗਦਾ ਹੈ । ਉਸ ਬੱਚੇ ਨੂੰ ਦੁਕਾਨਦਾਰ ਵੀ ਸਮਝਾਉਂਦਾ ਹੈ ਕਿ ਬੇਟਾ ਇਸ ਕੁੱਤੇ ਦੀ ਇੱਕ ਲੱਤ ਟੁੱਟੀ ਹੋਈ ਹੈ ਤੂੰ ਕੋਈ ਹੋਰ ਵਧੀਆ ਜਿਹਾ ਕੁੱਤਾ ਲੈ ਲਾ, ਪਰ ਉਹ ਬੱਚਾ ਉਸ ਕੁੱਤੇ ਨੂੰ ਲੈਣ ਦੀ ਜਿਦ ਤੇ ਹੀ ਅੜਿਆ ਰਹਿੰਦਾ ਹੈ । ਜਦ ਉਸ ਦੀ ਮੰਮੀ ਵੀ ਜਿਦ ਕਰਨ ਲੱਗਦੀ ਹੈ ਤਾਂ ਉਹ ਬੱਚਾ ਉੱਚੀ-ਉੱਚੀ ਰੋਣ ਲੱਗ ਜਾਂਦਾ ਹੈ, ਲਿਟਣ ਲੱਗ ਜਾਂਦਾ ਹੈ । ਲਿਟਦਾ-ਲਿਟਦਾ ਲੇਰਾ ਮਾਰਦਾ ਆਪਣੀ ਪੈਂਟ ਖੋਹਲ ਦਿੰਦਾ ਹੈ ਤੇ ਰੋਂਦੇ-ਰੋਂਦੇ ਆਖਦਾ ਹੈ ਇਹ ਦੇਖੋ ਮੇਰੀ ਵੀ ਇੱਕ ਲੱਤ ਲੱਕੜ ਦੀ ਹੈ । ਮੈਂ ਵੀ ਲੰਗੜਾ ਹਾਂ । ਮੈਂ ਇਸ ਦੇ ਦਰਦ ਨੂੰ ਸਮਝਾਂਗਾ ਤੇ ਇਹ ਮੇਰੇ ਦਰਦ ਨੂੰ ਸਮਝੇਗਾ, ਅਸੀਂ ਵਧੀਆ ਦੋਸਤ ਬਣ ਸਕਦੇ ਹਾਂ । ਇਸ ਕਰਕੇ ਮੈਂ ਏਹੋ ਪੱਪੀ ਲੈਣਾ ਹੈ । ਸਾਰੇ ਅੱਖਾਂ ਭਰ ਲੈਂਦੇ ਹਨ ।

ਕਾਸ਼! ਅਸੀਂ ਵੀ ਉਸ ਛੋਟੇ ਬੱਚੇ ਦੀ ਤਰ੍ਹਾਂ ਇਕ ਦੂਸਰੇ ਦਾ ਦੁੱਖ ਦਰਦ ਸਮਝਦੇ ਹੁੰਦੇ । ਅਸੀਂ ਤਾਂ ਬੱਸ ਆਪਣੇ ਅੱਗੇ ਝੁੱਕੇ ਹੋਏ ਨੂੰ ਮਾਰ ਮੁਕਾ ਕੇ ਹੋਰ ਲਿਟਾ ਦੇਣਾ ਚਾਹੁੰਦੇ ਹਾਂ, ਕਿਉਂਕਿ ਅਸੀਂ ਸ਼ੁਰੂ ਤੋਂ ਏਹੀ ਸਿੱਖਿਆ ਹੈ ਕਿ ਅੱਗੇ ਨਿਕਲਣ ਲਈ ਦੂਜਿਆਂ ਦੇ ਮੋਢਿਆਂ ਨੂੰ ਲਿਤਾੜਦੇ ਹੋਏ ਉਪਰ ਕਿਵੇਂ ਚੜ੍ਹਨਾ ਹੈ । ਕਾਸ਼ ਅਸੀਂ ਵੀ ਕਦੇ ਕਿਸੇ ਦੂਸਰੇ ਦੀਆਂ ਵੈਸਾਖੀਆਂ ਬਣਦੇ । ਇਕ ਹੋਰ ਗੱਲ ਪਿਛੇ ਜਿਹੇ ਦੇਖਣ ਵਿੱਚ ਆਈ, ਕਿ ਹੈਂਡੀਕੈਪਟ ਦਸ ਜਣਿਆਂ ਦੀ ਦੌੜ ਹੋ ਰਹੀ ਸੀ । ਪੂਰਾ ਸਟੇਡੀਅਮ ਉਹਨਾਂ ਦੀ ਦੌੜ ਦੇਖਣ ਲਈ ਖਚਾ-ਖਚ ਭਰਿਆ ਹੋਇਆ ਸੀ । ਦੌੜਦੇ-ਦੌੜਦੇ ਇਕ ਵਿਚਾਰਾ ਗਿਰ ਜਾਂਦਾ ਹੈ, ਬਾਕੀ ਦੇ ਨੌ ਅੱਗੇ ਨਿਕਲ ਜਾਂਦੇ ਹਨ । ਜਦੋਂ ਦੇਖਦੇ ਹਨ ਕਿ ਸਾਡੇ ਵਿਚੋਂ ਇੱਕ ਗਿਰ ਗਿਆ ਹੈ ਤਾਂ ਉਸ ਨੂੰ ਚੁੱਕਣ ਲਈ ਸਾਰੇ ਪਿਛੇ ਮੁੜਦੇ ਹਨ, ਉਸ ਨੂੰ

ਉਠਾਉਂਦੇ ਹਨ । ਏਥੇ ਦੌੜ ਵਿੱਚ ਇਕ ਕਮਾਲ ਦੀ ਗੱਲ ਹੋਰ ਹੁੰਦੀ ਹੈ ਕਿ ਦਸ ਦੇ ਦਸ ਇਕੱਠੇ ਹੀ ਲਾਲ ਰੀਬਨ ਨੂੰ ਕਰੌਸ ਕਰਦੇ ਹਨ । ਤਾੜੀਆਂ ਨਾਲ ਪੂਰਾ ਸਟੇਡੀਅਮ ਗੂੰਜ ਉੱਠਦਾ ਹੈ ।

ਸਿੱਖ ਲਈਏ ਕੁੱਝ ਇਹਨਾਂ ਤੋਂ ਹੀ । ਖੇਡਾਂ ਆਪਸੀ ਭਾਈਚਾਰਾ ਵਧਾਉਣ ਲਈ ਹੁੰਦੀਆਂ ਹਨ, ਪਰ ਆਹ ਕੀ ਹੋ ਗਿਆ ਅੱਜ ਸਾਨੂੰ ? ਜਦ ਕ੍ਰਿਕਟ ਵਿੱਚ 'ਭਾਰਤ-ਪਾਕਿ' ਦਾ ਮੈਚ ਹੁੰਦਾ ਹੈ, ਸਾਰਾ ਮੀਡੀਆ ਉਸ ਨੂੰ ਯੁੱਧ ਦਾ ਮੈਦਾਨ ਬਣਾ ਦਿੰਦਾ ਹੈ । ਅਸੀਂ ਮਰਨ ਮਾਰਨ ਤੇ ਹੀ ਉਤਾਰੂ ਹੋ ਜਾਂਦੇ ਹਾਂ । ਕਿਉਂ ਅਸੀਂ ਐਨੀ ਈਰਖਾ ਵਿੱਚ ਖੱਭੇ ਹਾਂ । ਸਾਡਾ ਹੰਕਾਰ ਹੀ ਸਾਨੂੰ ਮਿਲਣ ਨਹੀਂ ਦਿੰਦਾ । ਅਸੀਂ ਬੱਸ ਇਸੇ ਭਰਮ ਵਿੱਚ ਹਾਂ ਕਿ ਸਾਡੇ ਤੋਂ ਸੁਪੀਰੀਅਰ ਕੋਈ ਵੀ ਨਹੀਂ । ਅਸੀ ਸੋਚਦੇ ਹਾਂ ਕਿ ਪਹਿਲਾਂ ਸਤਯੁੱਗ ਸੀ, ਹੁਣ ਕਲਯੁੱਗ ਹੈ । ਇਹ ਧਰਮ ਕਰਮ ਦੀਆਂ ਗੱਲਾਂ ਸਾਡੇ ਤੋਂ ਨੀ ਹੋਣੀਆਂ ਏਨਾਂ ਕਹਿ ਅਸੀਂ ਪੱਲਾ ਝਾੜ ਦਿੰਦੇ ਹਾਂ । ਸਾਡੇ ਘਰਾਂ ਵਿੱਚ ਸਾਨੂੰ ਇਕ ਦੂਸਰੇ ਤੋਂ ਦੂਰ ਕਰਨ ਵਾਲੀਆਂ ਚੀਜਾਂ ਆ ਗਈਆਂ ਹਨ । ਟੀਵੀ ਸਾਡਾ ਸਾਨੂੰ ਸਿਖਾਉਂਦਾ ਹੈ ਕਿ ਕਿਵੇਂ ਅਸੀਂ ਇੱਕ ਦੂਸਰੇ ਨੂੰ ਨੀਵਾਂ ਦਿਖਾਉਣਾ ਹੈ । ਸਾਡੇ ਮੋਬਾਈਲ ਫੋਨ ਵੀ ਦੂਰੀ ਵਧਾਉਣ ਦਾ ਕੰਮ ਕਰਦੇ ਹਨ ।

ਨੂੰਹ ਸਵੇਰੇ-ਸਵੇਰੇ ਆਪਣੇ ਪੇਕੇ ਫੋਨ ਖੜਕਾ ਦਿੰਦੀ ਹੈ, ਕਿ ਸਾਰੇ ਸੁੱਤੇ ਪਏ ਹਨ, ਮੈਨੂੰ ਹੀ ਕੰਮ ਕਰਨਾ ਪੈ ਰਿਹਾ ਹੈ, ਕੋਈ ਚਾਹ ਬਣਾ ਕੇ ਦੇਣ ਵਾਲਾ ਨਹੀਂ । ਮਾਂ ਕਹਿੰਦੀ ਹੈ ਅਗਰ ਤੈਨੂੰ ਕੁਝ ਵੀ ਕਿਹਾ ਤੂੰ ਬੱਸ ਇੱਕ ਫੋਨ ਕਰੀਂ ਅਸੀਂ ਪੁਲਿਸ ਲੈ ਕੇ ਪਹੁੰਚ ਜਾਂਵਾਂਗੇ । ਡੌਰੀ ਕੇਸ ਠੋਕ ਕੇ ਸਿਧੇ ਕਰ ਦੇਵਾਂਗੇ । ਝੂਠੇ-ਸੱਚੇ ਕੇਸ ਇਕ ਦੂਸਰੇ ਤੇ ਥੋਪੇ ਜਾਂਦੇ ਹਨ । ਧੀਆਂ ਨੂੰ ਜਲਾਉਣ ਦੀਆਂ ਖਬਰਾਂ ਵੀ ਨਿੱਤ ਪੜ੍ਹਦੇ ਹਾਂ । ਪੁਲਿਸ ਵਲੋਂ ਹੁੰਦੀਆਂ ਨਿਤ ਦੀਆਂ ਵਧੀਕੀਆਂ ਨੂੰ ਚੱਲ ਹੋਊ ਕਹਿ ਕੇ ਕਿਉਂ ਛੱਡ ਦਿੰਦੇ ਹਾਂ? ਕਿਉਂ ਅਸੀਂ ਇੱਕ ਦੂਸਰੇ ਦੇ ਦੁੱਖ ਨੂੰ ਆਪਣਾ ਦੁੱਖ ਨਹੀਂ ਸਮਝਦੇ । ਦੂਸਰੇ ਦੇ ਦੁੱਖ ਤੇ ਕਿਉਂ ਤਮਾਸ਼ਾ ਬਣਾਉਂਦੇ ਹਾਂ ? ਕੀ ਏਹੋ ਸਾਡਾ ਸਮਾਜ ਹੈ । ਜਪਾਨ ਵਿੱਚ ਇਕ ਮਾਲ ਬਣ ਰਿਹਾ ਸੀ । ਉਸ ਦੇ ਅੰਦਰ ਲੱਕੜ ਦੀ ਪਾਰਟੀਸ਼ਨ ਬਣਾਈ ਗਈ । ਜਦੋਂ ਤਿੰਨ ਮਹੀਨੇ ਬਾਅਦ ਉਸ ਲੱਕੜ ਦੀ ਪਾਰਟੀਸ਼ਨ ਨੂੰ ਖੋਹਲਣ ਲੱਗਦੇ ਹਨ ਤਾਂ ਕੀ ਦੇਖਦੇ ਹਨ ਕਿ ਇਕ ਛਿਪਕਲੀ ਉਸ ਪਾਰਟੀਸ਼ਨ ਵਿੱਚ ਫਸੀ ਹੋਈ ਹੈ । ਪਾਰਟੀਸ਼ਨ ਕਰਦੇ ਸਮੇਂ ਉਸ ਛਿਪਕਲੀ ਦੇ ਪੈਰ ਵਿੱਚ ਕਿੱਲ ਠੁਕ ਗਈ ਸੀ । ਸਾਰੇ ਹੈਰਾਨ ਹੁੰਦੇ ਹਨ ਕਿ ਇਹ ਛਿਪਕਲੀ ਤਿੰਨ ਮਹੀਨੇ ਤੱਕ ਕਿਵੇਂ ਬਚੀ ਰਹੀ ?

ਉਥੇ ਸੀ.ਸੀ.ਟੀ.ਵੀ. ਕੈਮਰੇ ਵੀ ਲੱਗੇ ਹੁੰਦੇ ਹਨ । ਉਹ ਉਹਨਾਂ ਕੈਮਰਿਆਂ ਦੀ ਜ਼ਾਚ ਕਰਕੇ ਪਤਾ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਉਹ ਕਿਸ ਤਰ੍ਹਾਂ ਬਚੀ ਰਹੀ । ਕੀ ਦੇਖਦੇ ਹਨ ਕਿ ਇਕ ਛਿਪਕਲੀ ਆਉਂਦੀ ਹੈ ਉਸ ਨੂੰ ਖਾਣਾ ਦੇ ਕੇ ਚਲੀ ਜਾਂਦੀ ਹੈ । ਉਹ ਹਰ ਰੋਜ ਇਸੇ ਤਰ੍ਹਾਂ ਕਰਦੀ ਹੈ । ਲਗਾਤਾਰ ਤਿੰਨ ਮਹੀਨੇ ਤੱਕ ਫਸੀ ਹੋਈ ਛਿਪਕਲੀ ਨੂੰ ਉਸ ਦੀ ਦੋਸਤ ਖਾਣਾ ਦਿੰਦੀ ਰਹੀ । ਯਾਰ ਅਸੀਂ ਛਿਪਕਲੀ ਤੋਂ ਹੀ ਕੁਝ ਸਿਖ ਲਈਏ । ਕਿਉਂ ਖ਼ੁਦਗ਼ਰਜ ਹੋਏ ਪਏ ਹਾਂ ।

ਕਿਉਂ ਅਸੀਂ ਆਪਣੇ ਘਰਾਂ ਵਿੱਚ ਵੀ ਇਕ ਦੂਜੇ ਤੋਂ ਐਨੇ ਦੂਰ ਹਾਂ । ਸਾਨੂੰ ਇਹ ਧਰਮ ਕਰਮ ਦੀਆਂ ਗੱਲਾਂ ਰਟਣੀਆਂ ਛੱਡ ਆਪਣੇ ਜੀਵਨ ਤੇ ਪ੍ਰੈਕਟੀਕਲੀ ਲਾਗੂ ਕਰਨੀਆਂ ਪੈਣਗੀਆਂ ਤਾਂ ਹੀ ਤਾਂ ਲੋਕ ਸੁਖੀਏ ਪ੍ਰਲੋਕ ਸੁਹੇਲਾ ਹੋ ਸਕਦਾ ਹੈ ਨਹੀਂ ਤਾਂ ਸੱਭ ਫਜ਼ੂਲ ਹੈ ।

9872099100

### ਸਫਾ 11 ਦਾ ਬਾਕੀ

ਕਰਤਾਰਪੁਰ (ਪਾਕਿਸਤਾਨ) ਵਿਖੇ ਗੁਰੂ ਜੀ ਜਦੋਂ ਰੱਬੀ ਬਾਣੀ ਉਚਾਰਦੇ,ਸੰਗਤਾਂ ਰੱਬੀ-ਰੰਗ ਵਿੱਚ ਅਨੰਦ ਮਾਣਦੀਆਂ ਤੇ ਭਾਈ ਬਾਲਾ ਜੀ,ਗੁਰੂ ਜੀ ਵਲੋਂ ਸਾਰੇ ਭਗਤਾਂ ਦੀ ਇਕੱਤਰ ਕੀਤੀ ਹੋਈ ਬਾਣੀ ਨੂੰ ਤਰਤੀਬ ਅਨੁਸਾਰ ਸਾਂਭ-ਸੰਭਾਲ ਕਰਦੇ ਸਨ। ਅੱਚਲ ਸਾਹਿਬ (ਬਟਾਲਾ) ਵਿਖੇ ਗੁਰੂ ਜੀ ਦੀ,ਸਿੱਧਾਂ ਨਾਲ ਹੋਈ ਚਰਚਾ ਅਤੇ ਸਿੱਧਾਂ-ਨਾਥਾਂ ਦੇ ਕਰਾਮਾਤੀ ਚਲਿੱਤਰਾਂ ਵੇਲੇ,ਭਾਈ ਬਾਲਾ ਜੀ ਸ਼ਾਂਤ ਤੇ ਅਡੋਲ ਰਹੇ।28 ਮਾਰਚ 1522 ਈ: ਨੂੰ,ਬਾਬਾ ਲਖਮੀ ਚੰਦ ਜੀ ਦਾ ਵਿਆਹ,ਭਾਈ ਪ੍ਰੇਮ ਚੰਦ ਭੰਡਾਰੀ ਦੀ ਪੁੱਤਰੀ ਬੀਬੀ ਰੂਪਵੰਤੀ ਨਾਲ ਹੋਇਆ। ਉਸ ਸਮੇਂ ਭਾਈ ਬਾਲਾ ਜੀ ਗੁਰੂ ਜੀ ਦੇ ਨਾਲ ਸਨ। ਭਾਈ ਬਾਲਾ ਜੀ ਸਾਰੀ ਉਮਰ ਗੁਰੂ ਜੀ ਦੇ ਸੰਗੀ-ਸਾਥੀ ਰਹੇ। ਉਸ ਨੇ ਗੁਰੂ ਜੀ ਦਾ ਹਰ ਹੁਕਮ ਸਤਿ ਕਰਕੇ ਮੰਨਿਆ,ਗੁਰੂ ਹੁਕਮ ਮੰਨ ਕੇ ਭਾਈ ਬਾਲਾ ਜੀ,ਗੁਰੂ ਰੂਪ ਹੀ ਹੋ ਗਏ ਸਨ। ਨਿਰਸੰਦੇਹ ਭਾਈ ਬਾਲਾ ਜੀ ਪੂਰਨ ਗੁਰਸਿੱਖ ਸਨ। ਜਿਥੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਲਿਆ ਜਾਂਦਾ ਹੈ,ਉਥੇ ਉਨ੍ਹਾਂ ਦੇ ਪਰਮ ਮਿੱਤਰ ਭਾਈ ਬਾਲਾ ਜੀ ਦਾ ਨਾਮ ਵੀ ਸਦਾ ਲਈ ਅਮਰ ਹੈ।

ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਡਾਂ ਨਾਲ ਜੁੜੀਆਂ

# ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ

ਪ੍ਰਿ. ਨਸੀਬ ਸਿੰਘ ਸੇਵਕ

ਇਹ ਘਟਨਾ ਲੱਗਭੱਗ 5 ਦਹਾਕੇ ਪੁਰਾਣੂ ਹੈ। ਮੇਰੇ ਵੱਡੇ ਭਰਾ ਗਿਆਨੀ ਤੀਰਥ ਸਿੰਘ ਜੋ ਕਿ ਦਸਵੀਂ ਤੇ ਗਿਆਨੀ ਪਾਸ ਸੀ, ਨਾਭੇ ਵਿਖੇ ਪੋਸਟ ਆਫਿਸ ਵਿੱਚ ਨੌਕਰੀ ਕਰ ਰਿਹਾ ਸੀ। ਉਸ ਦਾ ਵਿਆਹ ਪਟਿਆਲੇ ਵਿਖੇ ਹੋਇਆ। ਸਾਡਾ ਪਰਿਵਾਰ ਇੱਕ ਸਾਊ ਪਰਿਵਾਰ ਸੀ। ਪਿਤਾ ਜਥੇਦਾਰ ਬਖਸ਼ੀਸ਼ ਸਿੰਘ ਜੀ ਧਾਰਮਿਕ ਖਿਆਲਾਂ ਦੇ ਨਿਤਨੇਮ ਕਰਨ ਵਾਲੇ ਸਨ ਤੇ ਸਾਨੂੰ ਸਾਰੇ ਬੱਚਿਆਂ ਨੂੰ ਗੁਰਬਾਣੀ ਨਾਲ ਜੋੜਿਆ ਹੋਇਆ ਸੀ। ਵੱਡੇ ਭਰਾ ਵੀ ਨਿਤਨੇਮੀ ਸਨ। ਪੂਰਨ ਗੁਰਸਿੱਖ ਸਨ ਤੇ ਸੁਭਾਅ ਪਖੋਂ ਨਿਰੇ ਗਊ ਸਨ ਪਰ ਜੋ ਪਤਨੀ ਮਿਲੀ ਉਸ ਦਾ ਸੁਭਾਅ ਬਿਲਕੁੱਲ ਵੱਖਰਾ ਸੀ।

ਔਰਤ ਸਬੰਧੀ ਗੱਲ ਕਰੀਏ ਤਾਂ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਔਰਤ ਬਹੁਤ ਮਹਾਨ ਹੈ। ਸਾਡੇ ਗੁਰੂਆਂ ਨੇ ਇਸ ਨੂੰ ਵੱਡੇ ਰੁਤਬੇ ਨਾਲ ਸਨਮਾਨਿਆ ਹੈ। ਆਧੁਨਿਕ ਯੁੱਗ ਵਿੱਚ ਔਰਤ ਨੇ ਹਰ ਖੇਤਰ ਵਿੱਚ ਸਨਮਾਨਯੋਗ ਕਾਰਜ ਕੀਤੇ ਹਨ ਪਰ ਇਹ ਕਹਿਣੋ ਵੀ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਔਰਤ ਜਿਥੇ ਕੋਮਲ ਦਿਲ ਦੀ ਮਾਲਕ ਹੈ ਉਥੇ ਜਿੱਦੀ ਵੀ ਹੈ ਤੇ ਆਦਮੀ ਨਾਲੋਂ ਵੱਧ ਚਲਿਤ੍ਰ ਕਰਨ ਵਿੱਚ ਮਾਹਰ ਹੁੰਦੀ ਹੈ। ਇਸੇ ਤਰ੍ਹਾਂ ਦੇ ਸੁਭਾਅ ਦੀ ਮਾਲਕ ਸੀ ਮੇਰੇ ਭਰਾ ਦੀ ਪਤਨੀ।

ਪਹਿਲੇ ਦਿਨ ਤੋਂ ਹੀ ਉਸ ਨੇ ਸਾਡੇ ਸਾਊ ਪਰਿਵਾਰ ਨੂੰ ਚੱਕਰਾਂ ਵਿੱਚ ਪਾਉਣ ਦੀ ਠਾਣੀ ਹੋਈ ਸੀ। ਸਾਡੇ ਤਾਏ, ਚਾਚਿਆਂ ਦੇ ਪਰਿਵਾਰ ਸਮੇਤ ਸਾਡਾ ਪਰਿਵਾਰ ਕਾਫੀ ਵੱਡਾ ਸੀ, ਫੇਰ ਵੀ ਮਾਤਾ ਜੀ ਸਮੇਤ ਤਾਈਆਂ, ਚਾਚੀਆਂ ਤੇ ਭੈਣਾਂ ਕੰਮ-ਕਾਰ ਕਰਨ ਦਾ ਉਸਨੂੰ ਮੌਕਾ ਹੀ ਨਹੀਂ ਦਿੰਦੀਆਂ ਸਨ। ਫਿਰ ਵੀ ਘਰ ਦਾ ਨਿੱਕਾ-ਮੋਟਾ ਕੰਮ ਕਰਨ ਤੋਂ ਵੀ ਟੱਲਦੀ ਰਹਿੰਦੀ ਸੀ। ਉਸ ਨੇ ਆਪਣਾ ਸੁਭਾਅ ਹੀ ਐਸਾ ਬਣਾ ਲਿਆ ਸੀ ਕਿ ਸਾਰਾ ਪਰਿਵਾਰ ਉਸ ਦੀ ਹੀ ਸੇਵਾ ਕਰਦਾ ਰਹੇ। ਛੋਟੀ-ਛੋਟੀ ਗੱਲ ਤੇ ਉਸ ਨੇ ਲੜਾਈ ਝਗੜਾ ਕਰ ਲੈਣਾ ਉਸ ਦਾ ਨਿੱਤ-ਨੇਮ ਬਣ ਗਿਆ ਸੀ। ਹੌਲੀ-ਹੌਲੀ ਉਸ ਨੇ ਚਲਿੱਤਰ ਕਰਕੇ ਡਰਾਉਣਾ ਸ਼ੁਰੂ ਕਰ ਦਿੱਤਾ। ਕਦੇ ਉਸ ਨੇ ਜਾਣ-ਬੁਝ ਕੇ ਦਮਛਿੜਕ ਪਾ ਲੈਣੀ ਤੇ ਕਦੀ ਖੇਡਣਾ ਸ਼ੁਰੂ ਕਰ ਦੇਣਾ ਤੇ ਇਹ ਪ੍ਰਭਾਵ ਦੇਣਾ ਕਿ ਉਸ ਵਿੱਚ ਕੋਈ ਪ੍ਰੇਤ ਵੜ ਗਿਆ ਹੈ।

ਖੁਲ੍ਹੇ ਵਾਲ ਤੇ ਸਿਰ ਘੁੰਮਾ-ਘੁੰਮਾ ਕੇ ਉਸ ਨੇ ਅਜੇਹੇ ਸ਼ਬਦ ਬੋਲਣੇ ਕਿ ਸਾਰਾ ਪਰਿਵਾਰ ਡਰ ਜਾਂਦਾ ਸੀ। ਘਰ ਅਤੇ ਵਿਹੜੇ ਵਿੱਚ ਇਹ ਚਰਚਾ ਸ਼ੁਰੂ ਹੋ ਗਈ ਕਿ ਇਸ ਨੂੰ ਤਾਂ ਕੋਈ ਛੈ ਚਿੰਬੜ ਗਈ ਹੈ। ਪਿਤਾ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵ੍ਹਿੱਚ ਪੂਰਨ ਭਰੋਸਾ ਰੱਖਦੇ ਸਨ। ਉਹਨਾਂ ਪਰਿਵਾਰ ਨੂੰ ਸਮਝਾਇਆ ਕਿ ਸਿਰਫ ਚਲਿੱਤਰ ਕਰਦੀ ਏ ਹੋਰ ਕੁੱਝ ਨਹੀਂ। ਇਸ ਦੇ ਬਾਵਜੂਦ ਉਸ ਦੀਆਂ ਇਹਨਾਂ ਚਾਲਾਂ ਵਿੱਚ ਵਾਧਾ ਹੁੰਦਾ ਗਿਆ। ਘਰ ਵਿੱਚ ਅਸ਼ਾਂਤੀ ਫੈਲ ਗਈ। ਪਿਤਾ ਜੀ ਨੇ ਆਖਰ ਇਸ ਚਲਿੱਤਰ ਦਾ ਭਾਂਡਾ ਫੋੜਨ ਦਾ ਮੰਨ ਬਣਾ ਹੀ ਲਿਆ।

ਦੀਵਾਲੀ ਦੇ ਦਿਨ ਸਨ, ਸ਼ਾਮ ਨੂੰ ਖਾਣੇ ਦੇ ਸਮੇਂ ਭਰਜਾਈ ਨੇ ਆਪਣਾ ਚਲਿੱਤਰ ਸ਼ੁਰੂ ਕਰ ਦਿੱਤਾ। ਪਹਿਲਾਂ ਰੱਜ ਕੇ ਸਿਰ ਘੁੰਮਾਇਆ, ਅਵਾ-ਤਵਾ ਬੋਲਿਆ ਤੇ ਆਮ ਦੀ ਤਰ੍ਹਾਂ ਗਸੀ ਪੈਣ ਦਾ ਬਹਾਨਾ ਬਣਾ ਲਿਆ। ਸਭ ਨੂੰ ਹੱਥਾਂ ਪੈਰਾਂ ਦੀ ਪੈ ਗਈ। ਪਿਤਾ ਜੀ ਘਰ ਹੀ ਸਨ ਉਹਨਾਂ ਨੇ ਉੱਚਾ ਬੋਲ ਕੇ ਕਿਹਾ, "ਇਹਨਾਂ ਭੂਤਾਂ ਦਾ ਹੱਲ ਲੱਭ ਪਿਆ ਏ, ਅੱਜ ਇਹਨਾਂ ਦਾ ਖਾਤਮਾ ਕਰ ਹੀ ਦੇਣਾ ਹੈ।" ਦੋ ਖੁਰਚਣੇ ਚੁਲ੍ਹੇ ਦੀ ਅੱਗ ਵਿੱਚ ਗਰਮ ਕਰਨ ਲਈ ਕਿਹਾ।

ਵਾਰ ਵਾਰ ਹੋਰ ਲਾਲ ਕਰਨ ਲਈ ਕਹਿ ਕਹਿ ਕੇ ਉਸ ਨੂੰ ਡਰਾਇਆ ਕਿ ਉਹ ਇਹ ਡਰਾਮਾ ਬੰਦ ਕਰ ਦੇਵੇ। ਘਰ ਦੇ ਸਾਰੇ ਮੈਂਬਰਾਂ ਨੂੰ ਤਾੜਨਾ ਕਰ ਦਿੱਤੀ, ਕੋਈ ਉਸ ਦੇ ਨੇੜੇ ਨਾ ਜਾਵੇ। ਜਦੋਂ ਦੋਨੋਂ ਖੁਰਚਣੇ ਲਾਲ ਸੁਰਖ ਹੋ ਗਏ ਤਾਂ ਘਰ ਦੀਆਂ ਔਰਤਾਂ/ ਕੁੜੀਆਂ ਨੂੰ ਪਿਤਾ ਜੀ ਨੇ ਕਿਹਾ ਕਿ ਇਸ ਦੇ ਹੱਥ ਪੈਰ ਚੰਗੀ ਤਰ੍ਹਾਂ

ਬਾਕੀ ਸਫ਼ਾ 43 'ਤੇ

# ਸਹਿਯੋਗੀਆਂ ਦੇ ਪੱਤਰ

ਸੇਵਾ ਵਿਖੇ

ਮੁੱਖ ਸੰਪਾਦਕ

ਸ਼੍ਰੀਮਾਨ ਜੀ,

ਨਾਲ ਨੱਥੀ ਲੇਖ "ਆਜ਼ਾਦ ਤਬੀਅਤ ਪੰਜਾਬੀ ਕਿਵੇਂ ਗੁਲਾਮ ਹੋਏ" ਉਨ੍ਹਾਂ ਪੰਜਾਬੀਆਂ ਬਾਰੇ ਹੈ ਜਿਨ੍ਹਾਂ ਨੇ ਕਦੀ ਵੀ ਗੁਲਾਮੀ ਦਾ ਜੂਲਾ ਨਹੀਂ ਸੀ ਕਬੂਲਿਆਂ। ਆਰੀਆ ਲੋਕ ਅਤੇ ਉਨ੍ਹਾਂ ਤੋਂ ਪਹਿਲਾਂ ਦੇ ਪੰਜਾਬ ਦੇ ਆਦਿ ਵਾਸੀ ਬੜੂ ਬਹਾਦਰ ਸਨ। ਪਰ ਬ੍ਰਾਹਮਣਾਂ ਦੀਆਂ ਗਲਤ ਨੀਤੀਆਂ ਹਿੰਦੂ ਕੌਮ ਦੇ ਪਤਨ ਦਾ ਕਾਰਨ ਬਣਿਆ। ਹਿੰਦੂਆਂ ਵਿੱਚ ਦੇਸ਼ ਭਗਤੀ ਤੇ ਕੌਮ ਪ੍ਰਸਤੀ ਦਾ ਜਜ਼ਬਾ ਪਰ ਲਾ ਕੇ ਉੱਡ ਗਿਆ। ਜਦ ਹਿੰਦੂ ਆਪਣੀ ਸੱਭਿਅਤਾ ਅਤੇ ਸੰਸਕ੍ਰਿਤੀ ਨੂੰ ਭੁਲਾ ਚੁਕੇ ਸਨ। ਉਸ ਵਕਤ ਇੱਕ ਮਹਾਨ ਸ਼ਖਸ਼ੀਅਤ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਰੂਪ ਵਿੱਚ ਆਈ ਤੇ ਉਨ੍ਹਾਂ ਦੇ ਖਾਲਸੇ ਨੇ ਸਦੀਆਂ ਤੋਂ ਖ਼ੈਬਰ ਦੇ ਰਸਤੇ ਦੇਸ਼ ਦੀ ਇੱਜ਼ਤ ਨੂੰ ਲੁੱਟਦੇ ਆਏ ਜਰਵਾਣਿਆਂ ਦਾ ਨਾ ਸਿਰਫ ਆਉਂਣਾ ਹੀ ਬੰਦ ਕੀਤਾ ਸਗੋਂ ਖ਼ੈਬਰ ਦੀਆਂ ਚੋਟੀਆਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਬਸੰਤੀ ਨਿਸ਼ਾਨ ਝੁਲਾ ਕੇ ਉਲਟੀ ਗੰਗਾਂ ਵਹਾ ਦਿੱਤੀ।

ਆਸ ਹੈ ਕਿ ਇਸ ਲੇਖ ਰਾਹੀਂ ਦਾਸ ਪਾਠਕਾਂ ਦੇ ਕਈ ਸ਼ੰਕੇ ਦੂਰ ਕਰ, ਉਨ੍ਹਾਂ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕੇਗਾ।

ਆਪ ਦਾ ਸ਼ੁਭ ਚਿੰਤਕ
ਸੰਪੂਰਨ ਸਿੰਘ
ਪਟਿਆਲਾ

ਗੁਰੂ ਫ਼ਤਹਿ ਜੀਓ!

ਪ੍ਰਿੰ. ਨਸੀਬ ਸਿੰਘ ਸੇਵਕ ਜੀਉ! ਆਪ ਜੀ ਦਾ ਧੰਨਵਾਦ ਜੋ ਆਪ ਜੀ ਦਾਸਰੇ ਨੂੰ 'ਭਾਈ ਦਿੱਤ ਸਿੰਘ ਪੱਤ੍ਰਿਕਾ' ਵਿੱਚ ਮਾਣ ਦੇ ਰਹੇ ਹੋ । ਆਪ ਜੀ ਦੇ ਹੁਕਮ ਅਤੇ ਸਿੱਖੀ ਸਿਧਾਂਤਾਂ ਨੂੰ ਨਵੀਂ ਪਨੀਰੀ ਵਿੱਚ ਪ੍ਰਚਾਰਣ ਹਿਤ ਜੋ ਅਸੀਂ ਆਪਸ ਵਿੱਚ ਬੱਚਿਆਂ ਲਈ ਵੱਖਰਾ ਪੰਨਾ ਸ਼ੁਰੂ ਕਰਨ ਦੇ ਵੀਚਾਰ ਕੀਤੇ ਸਨ, ਉਸਦੇ ਸਬੰਧ ਵਿੱਚ ਬੱਚਿਆਂ ਦੇ ਲਈ ਇੱਕ ਪੰਨੇ ਦਾ ਮੈਟਰ ਆਪ ਜੀ ਨੂੰ ਭੇਜ ਰਿਹਾਂ ਹਾਂ ਜੋ ਅਗਲੇ ਤਿੰਨ ਪੰਨਿਆਂ ਤੇ ਦਰਜ ਹੈ ।

ਜਿਸ ਵਿੱਚ ਇਤਿਹਾਸ ਵਿੱਚੋਂ 'ਕੁੱਝ ਮਹਾਨ ਗੁਰਸਿੱਖਾਂ ਬਾਰੇ' ਸਿਰਲੇਖ ਹੇਠ, ਬੱਚਿਆਂ ਦੇ ਰੰਗ ਭਰਨ ਲਈ 'ੴ' ਜਿਸ ਨੂੰ ਛਾਪਣ ਵਾਲੇ ਲੋੜ ਅਨੁਸਾਰ ਸਾਈਜ਼ ਦੇ ਲੈਣਾ, ਸਿੱਖ ਰਹਿਤ ਮਰਿਯਾਦਾ ਵਿੱਚੋਂ 'ਸਿੱਖ ਦੀ ਤਾਰੀਫ' ਅਤੇ 'ਪੰਜਾਬੀ ਬੋਲੀ' ਸਬੰਧੀ ਛੋਟੀ ਜਿਹੀ ਘਟਨਾ, ਇਸ ਵਾਰ ਆਪ ਜੀ ਇੰਨੇ ਕੁ ਮੈਟਰ ਤੋਂ ਸ਼ੁਰੂਆਤ ਕਰੋ, ਇੱਕ ਪੰਨੇ ਤੇ ਬਹੁਤ ਸੋਹਣੀ ਸੈਟਿੰਗ ਕੀਤੀ ਜਾ ਸਕਦੀ ਹੈ ।

ਉਮੀਦ ਹੈ ਇਸਦਾ ਭਰਵਾਂ ਹੁੰਗਾਰਾ ਮਿਲੇਗਾ, ਤੇ ਕੀਤਾ ਗਿਆ ਉੱਦਮ ਅਕਾਲ ਪੁਰਖ ਦੀ ਕ੍ਰਿਪਾ ਨਾਲ ਆਪਣਾ ਅਸਰ ਕਰੇਗਾ । ਆਮੀਨ

-ਇਕਵਾਕ ਸਿੰਘ ਪੱਟੀ
9815024920

ਸਫਾ 41 ਦਾ ਬਾਕੀ

ਦਬੋਚ ਲਵੇ, ਹੁਣ ਇਸ ਦੇ ਨੱਕ ਦੀਆਂ ਦੋਨੋਂ ਨਾਲੀਆਂ ਵਿੱਚ ਲਾਲ ਖੁਰਚਣੇ ਪਾਉਣ ਨਾਲ ਭੂਤ ਆਪਣੇ ਆਪ ਭੱਜ ਜਾਵੇਗਾ।

ਭਰਜਾਈ ਏਨੀ ਢੀਠ ਸੀ ਕਿ ਉਹ ਅਜੇ ਵੀ ਇਹ ਹੀ ਸਮਝਦੀ ਰਹੀ ਇਹ ਉਸ ਨੂੰ ਸਿਰਫ ਡਰਾਵਾ ਦਿੰਦੇ ਹਨ ਜਦੋਂ ਕਾਰਵਾਈ ਸ਼ੁਰੂ ਹੋਈ ਤਾਂ ਉਸ ਨੂੰ ਪੂਰੀ ਤਰ੍ਹਾਂ ਦਬੋਚ ਲਿਆ ਤੇ ਪਿਤਾ ਜੀ ਤੇ ਵੱਡੇ ਭਰਾ ਹਰੀ ਸਿੰਘ ਨੇ ਇਕ ਇੱਕ ਲਾਲ ਖੁਰਚਣਾ ਕਪੜੇ ਨਾਲ ਹੱਥਾਂ ਵਿੱਚ ਫੜ ਕੇ ਉਸ ਦੇ ਨੱਕ ਦੇ ਨੇੜੇ ਕੀਤਾ ਤਾਂ ਇੱਕ ਦਮ ਉੱਠ ਖੜੀ ਹੋ ਗਈ ਤੇ ਬੋਲਣ ਲੱਗੀ ਨਹੀਂ-ਨਹੀਂ ਮੈਨੂੰ ਕੁੱਝ ਨਹੀਂ ਹੋਇਆ। ਪਿਤਾ ਜੀ ਨੇ ਦੁਬਾਰਾ ਤਾੜਨਾ ਕੀਤੀ ਤੇ ਮੁੜ ਅਜੇਹੀ ਘਟਨਾਂ ਨਹੀਂ ਵਾਪਰੀ ਤੇ ਜਲਦੀ ਹੀ ਦੋਨਾਂ ਦਾ ਤਲਾਕ ਹੋ ਗਿਆ।

*9465216530*

ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਂਡਾਂ ਨਾਲ ਜੁੜੀਆਂ

## ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ

ਲੇਖਕਾਂ ਨੂੰ ਖੁਸ਼ੀ ਹੋਵੇਗੀ ਕਿ ਇਸ ਮਹੀਨੇ ਤੋਂ ਵਹਿਮਾਂ ਭਰਮਾਂ ਤੇ ਫੋਕੇ ਕਰਮਕਾਂਡਾਂ ਨਾਲ ਜੁੜੀਆਂ ਹੱਡ ਬੀਤੀਆਂ- ਕੁੱਝ ਜਗ ਬੀਤੀਆਂ ਨਾਂ ਦਾ ਪੰਨਾ ਸ਼ੁਰੂ ਕੀਤਾ ਗਿਆ ਹੈ। ਇਸ ਖਾਸ ਪੰਨੇ ਰਾਹੀਂ ਸਮਾਜ ਵਿੱਚ ਘੁਣ ਵਾਂਗ ਲੱਗੀਆਂ ਇਹ ਰਹੁ-ਰੀਤਾਂ ਨੂੰ ਖਤਮ ਕਰਨ ਲਈ ਇਕ ਹੰਭਲਾ ਹੈ, ਜਿਸ ਰਾਹੀਂ ਅੱਜ ਵੀ ਸਮਾਜ ਵਿੱਚ ਹੋ ਰਹੇ ਫੋਕੇ ਕਰਮ-ਕਾਂਡਾਂ, ਵਹਿਮਾਂ-ਭਰਮਾਂ, ਟੂਣੇ-ਟਾਮਣ, ਮੂਰਤੀ-ਪੂਜਾ, ਸਰਾਧ ਆਦਿ ਬਿਪਰਵਾਦੀ ਰੀਤਾਂ ਨੂੰ, ਸਮਾਜ, ਖਾਸ ਕਰਕੇ ਸਿੱਖ ਕੌਮ ਨੂੰ ਇਸ ਤੋਂ ਦੂਰ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਣਾ ਹੈ। ਇਹ ਪੰਨਾ ਹਰ ਲੇਖਕ ਲਈ ਖੁਲ੍ਹਾ ਹੈ ਕੋਈ ਵੀ ਲੇਖਕ ਇਸ ਪੰਨੇ ਵਿੱਚ ਉਪਰੋਕਤ ਵਿਸ਼ੇ ਨਾਲ ਸਬੰਧਤ ਆਪਣੀ ਹੱਡ ਬੀਤੀ-ਜੱਗ ਬੀਤੀ ਪੇਸ਼ ਕਰਕੇ ਕੁਰਾਹਿਆਂ ਨੂੰ ਰਾਹੇ ਪਾ ਸਕਦਾ ਹੈ। ਇਸ ਨਿਕੀ ਕਹਾਣੀ ਦੇ ਆਖੀਰ ਵਿੱਚ ਉਸਾਰੂ ਸੁਝਾ ਜ਼ਰੂਰ ਪੇਸ਼ ਕੀਤਾ ਜਾਵੇ ਤਾਂ ਕਿ ਅੱਜ ਦੇ ਸਾਇੰਸ ਦੇ ਯੁੱਗ ਵਿੱਚ ਇਹਨਾਂ ਫੋਕੇ ਰਸਮੋ-ਰਿਵਾਜਾਂ ਵਿੱਚ ਫਸੇ ਅਣਪੜ੍ਹ ਤੇ ਪੜ੍ਹੇ ਲਿਖੇ ਲੋਕ ਇਸ ਤੋਂ ਸਹੀ ਜੀਵਨ ਜ਼ਾਚ ਦੀ ਸੇਧ ਲੈਕੇ- ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਕਬੂਲਣ। ਇਹ ਕਹਾਣੀ ਘੱਟੋ ਘੱਟ 1 ਪੰਨਾ ਤੇ ਵੱਧ ਤੋਂ ਵੱਧ 2 ਪੰਨੇ ਦੀ ਹੋਵੇ।

ਮੁੱਖ ਸੰਪਾਦਕ

## ਆਪਣੇ ਵਿਚਾਰ/ਸਵਾਲ ਜਰੂਰ ਭੇਜੋ

ਸਮੂਹ ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਪੱਤ੍ਰਿਕਾ ਸਬੰਧੀ ਆਪਣੇ ਵਿਚਾਰ ਭੇਜਦੇ ਰਹੋ। ਉਣਤਾਈਆਂ ਵੀ ਲਿਖਦੇ ਰਹੋ ਤਾਂ ਕਿ ਸੁਧਾਰ ਕਰਦੇ ਰਹੀਏ ਤੇ ਪੱਤ੍ਰਿਕਾ ਦਾ ਪੱਧਰ ਉਚਾ ਕਰਨ ਲਈ ਯਤਨ ਕਰਦੇ ਰਹੀਏ। ਪੁਛੋ ਤਾਂ ਸਹੀ- ਜਵਾਬ ਹਾਜਰ ਹੈ ਕਾਲਮ ਲਈ ਕੋਈ ਵੀ ਸਵਾਲ ਭੇਜ ਸਕਦੇ ਹੋ- ਸਹੀ ਜਵਾਬ ਦੇ ਕੇ ਸੰਤੁਸ਼ਟ ਕਰਨ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ। ਰਿਸ਼ਤੇ ਕਾਲਮ ਲਈ ਮੈਟਰੀਮੋਨੀਅਲ ਵੀ ਭੇਜ ਸਕਦੇ ਹੋ।

ਮੁੱਖ ਸੰਪਾਦਕ

Registration No. R.N.I CHAPUN/2010/33423 P.O REGD. NO CHD/144/2011-13

# ਪੱਤ੍ਰਿਕਾ ਦੇ ਲਾਈਫ ਮੈਂਬਰ


ਸ ਮਹਿੰਦਰ ਸਿੰਘ ਗਿੱਲ
ਮੁੱਖ ਸਰਪ੍ਰਸਤ


ਸ ਜਸਪਾਲ ਸਿੰਘ ਕੰਵਲ
ਚੇਅਰਮੈਨ ਪ੍ਰਬੰਧਕੀ ਬੋਰਡ


ਪ੍ਰੋ. ਐਸ ਕੇ ਲਖਨਪਾਲ
ਕਨੇਡਾ


ਸ੍ਰੀ ਕੇਵਲ ਕ੍ਰਿਸ਼ਨ
ਕਨੇਡਾ


ਵੈਦ ਸੁਖਜਿੰਦਰ ਸਿੰਘ
ਯੋਗੀ

# ਪੱਤ੍ਰਿਕਾ ਦੇ ਨਵੰਬਰ ਮਹੀਨੇ ਦੇ ਲੇਖਕ


ਪ੍ਰੋ. ਜਸਵੰਤ ਸਿੰਘ
ਕੈਲਵੀ


ਡਾ. ਹਰਚੰਦ ਸਿੰਘ
ਸਰਹਿੰਦੀ


ਸ. ਤਰਲੋਚਨ ਸਿੰਘ
ਦੁਪਾਲਪੁਰ


ਇੰਜ. ਜਸਵੰਤ ਸਿੰਘ


ਸ. ਅਮਰੀਕ ਸਿੰਘ
ਤਲਵੰਡੀ


ਸ. ਹਰਬੰਸ ਸਿੰਘ ਸ਼ਾਨ


ਸ. ਮੇਵਾ ਸਿੰਘ


ਮਾਸਟਰ ਸੁਖਦੇਵ ਸਿੰਘ
ਜਾਚਕ


ਸ ਇੱਕਵਾਕ ਸਿੰਘ
ਪੱਟੀ


ਡਾ. ਇਕਬਾਲ ਸਿੰਘ


ਸ. ਮਨਵਿੰਦਰ ਸਿੰਘ
ਗਿਆਸਪੁਰਾ


ਪ੍ਰਿੰ. ਨਸੀਬ ਸਿੰਘ
ਸੇਵਕ


ਸ. ਰਣਜੀਤ ਸਿੰਘ
ਸਿੱਧੂ


ਸ੍ਰੀ ਰਾਮ ਪ੍ਰਕਾਸ਼ ਟੋਨੀ


ਡਾ. ਸਾਧੂ ਰਾਮ
ਲੰਗੇਆਣਾ

IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036